ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੮ ਜੇਠ-ਹਾੜ ਸੰਮਤ ਨਾਨਕਸ਼ਾਹੀ ੫੫੬ ਜੂਨ ੨੦੨੪ ਅੰਕ : ੩
Vol. : 68 June 2024 Issue : 3

ਗੁਰਦੁਆਰਾ ਸਾਹਿਬ ਸ਼ਹੀਦੀ ਅਸਥਾਨ, ਸ੍ਰੀ ਗੁਰੂ ਅਰਜਨ ਦੇਵ ਜੀ
ਡੇਹਰਾ ਸਾਹਿਬ, ਲਾਹੌਰ (ਪਾਕਿਸਤਾਨ)





ਗੁਰਦੁਆਰਾ ਸਾਹਿਬ ਭਗਤ ਕਬੀਰ ਜੀ,
ਮਗਹਰ, ਜ਼ਿਲ੍ਹਾ ਸੰਤ ਕਬੀਰ ਨਗਰ (ਉੱਤਰ ਪ੍ਰਦੇਸ਼)




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੫੬ ਜੂਨ 2024

ਜਿਲਦ ੬੮ (Vol. 68) ਅੰਕ ੦੩ (Issue 03)




*ਸੰਪਾਦਕ*

**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*

**ਬਿਕਰਮਜੀਤ ਸਿੰਘ**

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੇ ਇਸ ਪਦੇ ਵਿਚ ਹਾੜ ਮਹੀਨੇ ਦੇ ਰੁੱਤ ਵਰਣਨ ਦੇ ਪ੍ਰਥਾਇ ਮਨੁੱਖੀ ਜੀਵ-ਇਸਤਰੀ ਨੂੰ ਸੰਸਾਰਕ ਖ਼ਾਹਿਸ਼ਾਂ ਦਾ ਦਿਲੋਂ ਤਿਆਗ ਕਰਦਿਆਂ ਪਰਮਾਤਮਾ ਦੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਤਪਸ਼ ਵਾਲਾ ਉਸ ਜੀਵ ਨੂੰ ਲੱਗਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ-ਪਤੀ ਦੀ ਸੁਹਾਵੀ ਯਾਦ ਵਾਸ ਨਹੀਂ ਕਰ ਰਹੀ। ਇਸ ਮਹੀਨੇ ਤਾਪ ਉਸ ਨੂੰ ਮਹਿਸੂਸ ਹੁੰਦਾ ਹੈ, ਜਿਸ ਨੇ ਜਗਤ 'ਤੇ ਜੀਵਨ ਦੇ ਮੂਲ ਆਧਾਰ ਸਰਬ-ਸ਼ਕਤੀਮਾਨ ਪਰਮਾਤਮਾ ਨੂੰ ਤਿਆਗ ਦਿੱਤਾ ਅਰਥਾਤ ਭੁਲਾ ਦਿੱਤਾ ਹੈ ਅਤੇ ਪਰਮਾਤਮਾ ਤੋਂ ਆਸ-ਉਮੀਦ ਨੂੰ ਫਲ ਲੱਗਣ ਦੀ ਤਵੱਕੋਂ ਛੱਡ ਕੇ ਬੰਦੇ ਵਾਲੀ ਆਸ ਰੱਖ ਲਈ ਹੈ। ਗੁਰੂ ਜੀ ਗੁਰਮਤਿ ਸਿਧਾਂਤ ਦੀ ਕਲਿਆਣਕਾਰੀ ਰਮਜ਼ ਬਖ਼ਸ਼ਿਸ਼ ਕਰਦੇ ਹਨ ਕਿ ਮਨੁੱਖ ਨੂੰ ਦੂਜੇ ਮਨੁੱਖਾਂ ਤੋਂ ਵਿਭਿੰਨ ਲੋੜਾਂ ਖ਼ਾਹਿਸ਼ਾਂ ਦੀ ਪੂਰਤੀ ਦੀ ਆਸ ਤਿਆਗ ਕੇ ਸਰਬ ਦਾਤਾਂ ਦੇ ਅਥਾਹ ਅਮੁੱਕ ਖ਼ਜ਼ਾਨੇ ਸਰਬ ਪ੍ਰਤਿਪਾਲਕ ਪਰਮਾਤਮਾ ਦੇ ਦਰ-ਘਰ ਤੋਂ ਹੀ ਆਸ ਕਰਨੀ ਚਾਹੀਦੀ ਹੈ। ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ, ਕਿਸੇ ਹੋਰ ਨਾਲ ਪਿਆਰ ਕਰਨ 'ਚ ਖੁਆਰੀ ਹੀ ਹੈ, ਜੋ ਮਨੁੱਖ ਦੇ ਗਲ਼ 'ਚ ਫਾਹੀ ਦੇ ਤੁਲ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦਾ ਕੋਈ ਜੀਵ ਬੀਜ ਬੀਜਦਾ ਹੈ ਉਸ ਤਰ੍ਹਾਂ ਦੀ ਹੀ ਫ਼ਸਲ ਉਹ ਵੱਢਦਾ ਹੈ। ਚੰਗੇ ਜਾਂ ਮੰਦੇ ਕਰਮ ਨਾਲ ਇਨਸਾਨ ਦੇ ਮੱਥੇ 'ਤੇ ਲੇਖ ਉਕਰਿਆ ਜਾਂਦਾ ਹੈ। ਚੰਗੇ ਕਰਮ ਕਮਾਉਣ ਲਈ ਪ੍ਰਾਪਤ ਜੀਵਨ ਰੂਪੀ ਰਾਤ ਮੰਦੇ ਕਰਮ ਕਮਾਇਆਂ ਗੁਆ ਲੈਣ 'ਤੇ ਪਿੱਛੋਂ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮੰਦੇ ਕਰਮ ਕਮਾ ਕੇ ਜੀਵ-ਇਸਤਰੀ ਜੀਵਨ-ਮਨੋਰਥ ਦੀ ਪੂਰਤੀ ਤੋਂ ਬਿਨਾਂ ਨਿਰਾਸ਼ ਮਨੋਸਥਿਤੀ 'ਚ ਇਸ ਦੁਨੀਆ ਤੋਂ ਜਾਂਦੀ ਹੈ। ਉਕਤ ਪ੍ਰਚਲਿਤ ਅਣਇੱਛਤ ਵਰਤਾਰੇ ਤੋਂ ਸੁਚੇਤ ਕਰਦੇ ਹੋਏ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਾਧੂ-ਭਾਵ ਸਮਰੱਥ ਪੱਥ-ਪ੍ਰਦਰਸ਼ਕ (ਗੁਰੂ) ਮਿਲ ਪੈਂਦਾ ਹੈ ਉਹ ਪਰਮਾਤਮਾ ਦੇ ਦਰ 'ਤੇ ਮੁਕਤ ਭਾਵ ਪ੍ਰਵਾਨ ਹੋ ਜਾਂਦੀਆਂ ਹਨ। ਹੇ ਮਾਲਕ ਪਰਮਾਤਮਾ! ਆਪ ਜੀ ਖ਼ੁਦ ਹੀ ਮਿਹਰ ਕਰੋ ਤਾਂ ਕਿ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਆਪ ਜੀ ਦੇ ਦੀਦਾਰ ਦੀ ਤੇਹ ਲੱਗ ਜਾਵੇ। ਹੇ ਨਾਨਕ! ਇਹੀ ਅਰਦਾਸ ਧੁਰ ਅੰਦਰੋਂ ਨਿਕਲੇ ਕਿ ਮਾਲਕ ਪਰਮਾਤਮਾ ! ਆਪ ਬਿਨਾਂ ਮੇਰਾ ਹੋਰ ਕੋਈ ਦੂਸਰਾ ਹੈ ਹੀ ਨਹੀਂ ਭਾਵ ਪੂਰਨ ਸਮਰਪਣ ਹੋਵੇ! ਉਸ ਜੀਵ-ਇਸਤਰੀ ਨੂੰ ਹਾੜ ਜੈਸਾ ਸਖ਼ਤ ਗਰਮੀ ਵਾਲਾ ਮਹੀਨਾ ਵੀ ਸੁਹਾਵਣਾ ਹੈ, ਜਿਸ ਦਾ ਮਨ ਉਸ ਪਰਮਾਤਮਾ ਦੀ ਸੱਚੀ ਯਾਦ 'ਚ ਜੀਵਨ ਦਾ ਹਰ ਪਲ ਗੁਜ਼ਾਰਦਾ ਹੈ।

ਸੰਪਾਦਕੀ...

# ਜੂਨ ਮਹੀਨੇ ਦੀ ਸ਼ਹੀਦੀ ਦਾਸਤਾਨ

*ਇਤਿਹਾਸ ਵਿਚ ਬਹੁਤ ਸਾਰੀਆਂ ਘਟਨਾਵਾਂ ਸਮੇਂ ਦੇ ਬੀਤ ਜਾਣ ਨਾਲ ਉਹ ਚਮਕ ਨਹੀਂ ਰੱਖ ਪਾਉਂਦੀਆਂ ਜੋ ਗੁਰਮਤਿ ਸਿਧਾਂਤਾਂ ਦੀ ਤਰਜਮਾਨੀ ਵਿੱਚੋਂ ਉਪਜੀਆਂ ਘਟਨਾਵਾਂ ਬਰਕਰਾਰ ਰੱਖਦੀਆਂ ਹਨ। ਅਕਾਲ ਪੁਰਖ ਦੇ ਮਿਸ਼ਨ ਨੂੰ ਸਾਕਾਰ ਕਰਨ ਲਈ ਗੁਰੂ ਇਸ ਧਰਤੀ ਨੂੰ ਨਿਵਾਜਦਾ ਹੈ ਅਤੇ ਆਪਣੇ ਦੈਵੀ ਮਿਸ਼ਨ ਦੀ ਪੂਰਤੀ ਲਈ ਗੁਰੂ ਦਾ ਥਾਪੜਾ ਮਹਾਨ ਗੁਰਸਿੱਖ ਸੂਰਬੀਰ ਯੋਧਿਆਂ ਨੂੰ ਸ਼ਹੀਦੀਆਂ ਦੇਣ ਲਈ ਅਥਾਹ ਸ਼ਕਤੀ ਅਤੇ ਭਰਵਾਸਾ ਬਖਸ਼ਦਾ ਹੈ। ਸਿੱਖ ਇਤਿਹਾਸ ਦੀ ਦਾਸਤਾਨ ਵਿਚ ਜੂਨ ਦਾ ਮਹੀਨਾ ਅਨਿਆਂ, ਅੱਤਿਆਚਾਰ ਅਤੇ ਜ਼ਬਰ-ਜ਼ੁਲਮ ਵਿਰੁੱਧ ਨਿਆਂ, ਮਨੁੱਖੀ ਹੱਕਾਂ, ਕੌਮੀ ਮੰਗਾਂ ਅਤੇ ਸੱਚ ਧਰਮ ਦੀ ਸਥਾਪਤੀ ਲਈ ਜੂਝਦਿਆਂ ਦਿੱਤੀਆਂ ਕੁਰਬਾਨੀਆਂ ਨੂੰ ਆਪਣੇ ਅੰਦਰ ਸਮੋਈ ਬੈਠਾ ਹੈ, ਜਿਸ ਨੂੰ ਰਹਿੰਦੀ ਦੁਨੀਆ ਤਕ ਯਾਦ ਕੀਤਾ ਜਾਂਦਾ ਰਹੇਗਾ। ਅੱਤ ਦੀ ਗਰਮੀ ਦੇ ਇਸ ਮਹੀਨੇ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤਪਦੀ ਲੋਹ 'ਤੇ ਬੈਠ, ਤਪਦੀ ਰੇਤ ਸੀਸ ਉੱਪਰ ਪੁਆ ਅਤੇ ਉਬਲਦੇ ਪਾਣੀ ਦੀ ਦੇਗ ਵਿਚ ਬੈਠ ਸ਼ਾਂਤਮਈ ਸ਼ਹੀਦੀ ਪ੍ਰਾਪਤ ਕਰ ਮਨੁੱਖਤਾ ਸਾਹਮਣੇ ਅੱਤਿਆਚਾਰੀ ਜ਼ਾਲਮ ਹਕੂਮਤ ਦਾ ਪਾਜ ਉਘਾੜਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਭਗਤੀ ਵਿੱਚੋਂ ਉਪਜੀ ਸ਼ਕਤੀ ਦੇ ਪ੍ਰਯੋਗ ਦੀ ਜ਼ੁਲਮ ਵਿਰੁੱਧ ਬੇਅੰਤ ਜੰਗਾਂ, ਮੋਰਚਿਆਂ, ਸਾਕਿਆਂ, ਘੱਲੂਘਾਰਿਆਂ ਦੀ ਲੰਮੀ ਦਾਸਤਾਨ ਸ਼ੁਰੂ ਹੁੰਦੀ ਹੈ। ਜੂਨ ਮਹੀਨੇ ਬੇਅੰਤ ਸਿੰਘਾਂ-ਸਿੰਘਣੀਆਂ, ਬੱਚਿਆਂ, ਬਜ਼ੁਰਗਾਂ ਦੀ ਲਾਸਾਨੀ ਸ਼ਹਾਦਤ ਸਿੱਖ ਇਤਿਹਾਸ ਦੇ ਲਹੂ ਭਿੱਜੇ ਪੰਨਿਆਂ ਅੰਦਰ ਸਮੋਈ ਹੋਈ ਹੈ।*

*ਜੂਨ ੧੭੧੬ ਅਤੇ ਜੂਨ ੧੯੮੪ ਦੇ ਸ਼ਹੀਦ ਨਾਇਕਾਂ ਦੀ ਗੱਲ ਕਰੀਏ ਤਾਂ ਇਨ੍ਹਾਂ ਵਿਚ ਸਿਰਫ ਸਮਾਂ, ਸਥਾਨ ਅਤੇ ਸ਼ਖ਼ਸੀਅਤ ਬਦਲੀ ਹੈ, ਸ਼ਹਾਦਤ ਦੀ ਮਨਸ਼ਾ, ਸ਼ਹਾਦਤ ਦਾ ਜਜ਼ਬਾ ਅਤੇ ਦੋਨਾਂ ਪਿੱਛੇ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ-ਬਾਟੇ ਦੇ ਅੰਮ੍ਰਿਤ ਦੀ ਸ਼ਕਤੀ ਇੱਕੋ ਹੀ ਰਹੀਆਂ ਹਨ।*

*ਜ਼ਾਲਮ ਹਕੂਮਤ ਦੁਆਰਾ ਨਪੀੜੇ ਜਾ ਰਹੇ ਮਜ਼ਲੂਮਾਂ ਨੂੰ ਉਨ੍ਹਾਂ ਦੇ ਹੱਕ ਦਿਵਾਉਣ ਅਤੇ ਨਿਆਂਕਾਰੀ ਸ਼ਾਸਨ ਸਥਾਪਿਤ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਦੀ ਚੋਣ ਉਨ੍ਹਾਂ ਦੀ ਦਿੱਬ-ਦ੍ਰਿਸ਼ਟੀ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਿਹਰ ਦੀ ਨਜ਼ਰ ਕਰਦਿਆਂ ਖੰਡੇ-ਬਾਟੇ ਦੀ ਪਾਹੁਲ ਛਕਾ ਅਜਿਹਾ ਰੂਹਾਨੀ ਪਰਿਵਰਤਨ ਲਿਆਂਦਾ ਕਿ ਬਾਬਾ ਬੰਦਾ ਸਿੰਘ ਬਹਾਦਰ ਗੁਰੂ-ਮਿਲਾਪ ਤੋਂ ਪਹਿਲਾਂ ਜਿਹੜੀਆਂ ਰਿਧੀਆਂ-ਸਿਧੀਆਂ ਦਾ ਪ੍ਰਯੋਗ ਕਰਦੇ ਸਨ, ਉਹ*

*ਹੁਣ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਪੈਰਾਂ ਹੇਠ ਰੁਲਣ ਲੱਗ ਪਈਆਂ। ਅਜਿਹਾ ਰੂਹਾਨੀ ਪਰਿਵਰਤਨ ਨਾਮ ਰੂਪੀ ਅੰਮ੍ਰਿਤ ਹਿਰਦੇ ਵਿਚ ਵੱਸ ਜਾਣ ਨਾਲ ਹੀ ਆਉਂਦਾ ਹੈ:*

*ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ॥*
*ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੯)*

*ਇਹ ਕਲਗੀਧਰ ਪਿਤਾ ਦੇ ਥਾਪੜੇ ਦੀ ਰੂਹਾਨੀ ਸ਼ਕਤੀ ਹੀ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਖਾਲਸਈ ਰਾਜ ਸਥਾਪਿਤ ਕਰ ਕੇ* ***ਹਮ ਰਾਖਤ ਪਾਤਸ਼ਾਹੀ ਦਾਵਾ*** *ਦੇ ਸ਼ਬਦਾਂ ਨੂੰ ਸੱਚ ਕਰ ਵਿਖਾਇਆ ਅਤੇ ਦੁਨੀਆ ਦੇ ਇਤਿਹਾਸ ਵਿਚ ਪਹਿਲੀ ਵਾਰ ਭਾਰਤ ਅੰਦਰ ਜ਼ਿਮੀਂਦਾਰੀ ਪ੍ਰਥਾ ਨੂੰ ਖਤਮ ਕਰ ਕੇ ਵਾਹੀਕਾਰਾਂ ਨੂੰ ਉਨ੍ਹਾਂ ਦੀਆਂ ਜ਼ਮੀਨਾਂ ਸੌਂਪੀਆਂ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਦਾ ਲੋਕ-ਹਿੱਤੂ ਤੇ ਨਿਆਂਕਾਰੀ ਪ੍ਰਸ਼ਾਸਨ ਸੰਸਾਰ ਵਿਚ ਲੋਕਤੰਤਰ ਦਾ ਅਗਾਜ਼ ਸੀ।*

*ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਸ਼ਹਾਦਤ ਬਾਰੇ ਗੱਲ ਕਰੀਏ ਤਾਂ ਸਧਾਰਨ ਬੁੱਧੀ ਪੜ੍ਹ-ਸੁਣ ਕੇ ਅਚੰਭਤ ਹੋ ਉੱਠਦੀ ਹੈ ਕਿ ਉਹ ਕਿਹੜੀ ਸ਼ਕਤੀ ਸੀ, ਕਿਹੜਾ ਜਜ਼ਬਾ ਸੀ ਕਿ ਅੱਖਾਂ ਸਾਹਮਣੇ ਚਾਰ ਸਾਲ ਦੇ ਬੱਚੇ ਦੇ ਟੁੱਕੜੇ-ਟੁੱਕੜੇ ਕਰ ਕੇ, ਉਸ ਦਾ ਤੜਪਦਾ ਕਾਲਜਾ ਉਨ੍ਹਾਂ ਦੇ ਮੂੰਹ ਵਿਚ ਪਾਇਆ ਜਾਵੇ ਤੇ ਉਹ ਅੱਗੋਂ ਅਡੋਲ ਬੈਠੇ ਰਹਿਣ। ਗਰਮ ਸੀਖਾਂ ਨਾਲ ਅੱਖੀਆਂ ਵਿੰਨ੍ਹ ਦਿੱਤੀਆਂ ਜਾਣ ਪਰ ਅਡੋਲਤਾ ਭੰਗ ਨਾ ਹੋਵੇ। ਨਾਮ-ਰੰਗ ਵਿਚ ਰੰਗੀ ਰੂਹ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਇਸ ਸਿਦਕ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਸਮਝਿਆ ਜਾ ਸਕਦਾ ਹੈ। ਮਨ ਤੋਂ ਪੈਦਾ ਹੋਈ ਮਮਤਾ ਪੁੱਤਰ ਨੂੰ ਕਤਲ ਹੁੰਦਾ ਵੇਖ ਕੇ ਡੋਲ ਸਕਦੀ ਹੈ ਪ੍ਰੰਤੂ ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਤਾਂ ਸ਼ਬਦ ਦੀ ਕਮਾਈ ਦੁਆਰਾ* ***ਹਉਮੈ ਮਮਤਾ ਸਬਦਿ ਜਲਾਇ*** *ਵਾਲੀ ਅਵਸਥਾ ਪ੍ਰਾਪਤ ਕਰ ਲਈ ਹੋਈ ਸੀ। ਤਾਂ ਹੀ ਉਹ ਆਪਣੀਆਂ ਅੱਖਾਂ ਸਾਹਮਣੇ ਪੁੱਤਰ ਨੂੰ ਕਤਲ ਹੁੰਦਾ ਵੇਖ ਪਰਮਾਤਮਾ ਦੀ ਰਜ਼ਾ ਜਾਣ ਕੇ ਸਹਿਣ ਕਰ ਗਏ। ਜੱਲਾਦ ਸਮਝ ਰਿਹਾ ਸੀ ਕਿ ਬੱਚੇ ਦੀਆਂ ਬੋਟੀਆਂ ਕਰ ਕੇ ਉਸ ਦੀਆਂ ਆਂਦਰਾਂ ਦਾ ਹਾਰ ਬਾਬਾ ਬੰਦਾ ਸਿੰਘ ਬਹਾਦਰ ਦੇ ਗਲ਼ ਵਿਚ ਪਾਉਣ ਨਾਲ ਸ਼ਾਇਦ ਉਹ ਡੋਲ ਜਾਣਗੇ। ਉਸ ਨੂੰ ਕੀ ਪਤਾ ਸੀ ਕਿ ਬਾਬਾ ਜੀ ਤਾਂ ਆਪਣੀ ਸੁਰਤ ਨੂੰ ਸ਼ਬਦ ਵਿਚ ਲੀਨ ਕਰ ਕੇ ਪਹਿਲੇ ਹੀ ਨਿਰਭੈਤਾ ਦਾ ਗਹਿਣਾ ਗਲ਼ ਵਿਚ ਪਾਈ ਬੈਠੇ ਹਨ:*

*ਸਬਦੁ ਸੁਰਤਿ ਲਿਵ ਲੀਣੁ ਹੋਇ ਅਨਭਉ ਅਘੜ ਘੜਾਏ ਗਹਣਾ।*

*(ਵਾਰ ੧੮:੨੨)*

*ਜੱਲਾਦ ਦੁਆਰਾ ਸਰੀਰ ਦੇ ਟੁੱਕੜੇ-ਟੁੱਕੜੇ ਕਰਨੇ ਕੋਈ ਵੱਡੀ ਗੱਲ ਨਹੀਂ ਸੀ ਬਾਬਾ ਜੀ ਤਾਂ ਉਹ ਰੂਹ ਸੀ ਜਿਹੜੀ ਪ੍ਰਭੂ ਮਿਲਾਪ ਲਈ* ***ਤਨੁ ਮਨੁ ਕਾਟਿ ਕਾਟਿ***

***ਸਭੁ ਅਰਪੀ*** *ਦਾ ਤਰਲਾ ਲੈਂਦੀ ਹੈ। ਜੱਲਾਦ ਦੁਆਰਾ ਗਰਮ ਸੀਖਾਂ ਨਾਲ ਅੱਖੀਆਂ ਕੱਢਣੀਆਂ ਆਮ ਬੰਦੇ ਲਈ ਤਾਂ ਬੜੀ ਦੁਖਦਾਈ ਗੱਲ ਸੀ, ਪਰ ਬਾਬਾ ਜੀ ਤਾਂ ਉਸ ਮੁਕਾਮ 'ਤੇ ਪੁੱਜੇ ਹੋਏ ਸਨ ਜਿੱਥੇ ਪ੍ਰਭੂ ਮਿਲਾਪ ਲਈ* ***ਅਖੀ ਕਾਢਿ ਧਰੀ ਚਰਣਾ ਤਲਿ*** *ਦਾ ਹਉਕਾ ਲਿਆ ਜਾਂਦਾ ਹੈ। ਕੁਝ ਸਮੇਂ ਬਾਅਦ ਹੀ ਤਾਂ ਸਦੀਵੀਂ ਪ੍ਰਭੂ ਮਿਲਾਪ ਦੀ ਘੜੀ ਆਉਣ ਵਾਲੀ ਸੀ। ਜੇਕਰ ਇਕ ਪਿਤਾ ਦੀ ਗੋਦ ਵਿਚ ਪੁੱਤਰ ਨੂੰ ਕੋਹਿਆ ਜਾ ਰਿਹਾ ਸੀ ਤਾਂ ਕੁਝ ਸਮੇਂ ਬਾਅਦ ਦੋਨੋਂ ਪਿਉ-ਪੁੱਤਰਾਂ ਨੇ ਗੁਰੂ-ਪਿਤਾ ਦੀ ਗੋਦ ਵਿਚ ਜਾ ਬਿਰਾਜਣਾ ਸੀ। ਜ਼ਾਲਮਾਂ ਨੂੰ ਗੁਰੂ ਤੇ ਸਿੱਖ ਦੀ ਪ੍ਰੀਤ ਦੀ ਕੀ ਸਾਰ ਸੀ? ਉਹ ਅਨਜਾਣ ਲੋਕ ਕਹਿ ਰਹੇ ਸਨ ਕਿ ਇਸਲਾਮੀ ਦੀਨ ਕਬੂਲ ਕਰ ਲਵੋ ਤੇ ਜਾਨ ਬਖ਼ਸ਼ੀ ਜਾਵੇਗੀ। ਪਰ ਸੂਰਬੀਰ ਬਚਨ ਕੇ ਬਲੀ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਅੰਦਰ ਤਾਂ ਸ਼ਬਦ ਦੀ ਧੁਨ ਚੱਲ ਰਹੀ ਸੀ:*

*ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥*
*ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥੧॥*
*ਮਾਣੁ ਨਿਮਾਣੇ ਤੂੰ ਧਣੀ ਤੇਰਾ ਭਰਵਾਸਾ॥*
*ਬਿਨੁ ਸਾਚੇ ਅਨ ਟੇਕ ਹੈ ਸੋ ਜਾਣਹੁ ਕਾਚਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੬)*

*ਜ਼ਾਲਮ ਪ੍ਰਭੂ ਦੇ ਚਰਨਾਂ ਵਿਚ ਲੀਨ ਸੁਰਤ ਨੂੰ ਉਹ ਤਨ ਦੇ ਤਸੀਹਿਆਂ ਨਾਲ ਡਰਾਉਣ ਦੀ ਅਸਫਲ ਕੋਸ਼ਿਸ਼ ਕਰ ਰਿਹਾ ਸੀ, ਪਰ ਬਾਬਾ ਬੰਦਾ ਸਿੰਘ ਬਹਾਦਰ ਜੀ ਗੁਰਬਾਣੀ ਵਿਚ ਆਪਣੀ ਸੁਰਤ ਨੂੰ ਜੋੜ ਕੇ ਉਚਾਰ ਰਹੇ ਸਨ:*

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੨)*

*ਕਰਮ-ਵੀਰਤਾ ਅਤੇ ਧਰਮ-ਵੀਰਤਾ ਵਿਚ ਨਿਪੁੰਨ ਬਾਬਾ ਬੰਦਾ ਸਿੰਘ ਬਹਾਦਰ ਜੀ ਦੀ ਅਧਿਆਤਮਿਕ ਅਵਸਥਾ ਤਾਂ* ***ਤਿਥੈ ਜੋਧ ਮਹਾਬਲ ਸੂਰ*** *ਵਾਲੇ ਮੰਡਲਾਂ ਤਕ ਪਹੁੰਚੀ ਹੋਈ ਸੀ। ਪਰਮਾਤਮਾ ਦਾ ਨਾਮ ਉਨ੍ਹਾਂ ਦੇ ਹਿਰਦੇ ਵਿਚ ਰਮਿਆ ਹੋਣ ਕਾਰਨ ਉਹ* ***ਨਾ ਓਹਿ ਮਰਹਿ ਨ ਠਾਗੇ ਜਾਹਿ*** *ਵਾਲੇ ਮੁਕਾਮ 'ਤੇ ਪਹੁੰਚ ਕੇ ਮੌਤ ਦੇ ਭੈ ਨੂੰ ਖਤਮ ਕਰ ਚੁੱਕੇ ਸਨ। ਇਸੇ ਲਈ ਉਹ ਬੇ-ਖ਼ੌਫ਼ ਹੋ ਕੇ ਆਪਣੇ ਮਿਸ਼ਨ* ***ਜੋ ਸੂਰਾ ਤਿਸ ਹੀ ਹੋਇ ਮਰਣਾ*** *ਨੂੰ ਭਾਣੇ ਵਿਚ ਰਹਿੰਦਿਆਂ ਸਾਕਾਰ ਕਰ ਗਏ।*

*ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਨਾਲ ਨਾਂਦੇੜ ਦੀ ਧਰਤੀ ਤੋਂ ਪੰਜਾਬ ਵੱਲ ਆਏ। ਗੁਰੂ ਦੇ ਹੁਕਮ ਵਿਚ ਰਹਿ ਕੇ ਜ਼ੁਲਮ ਦਾ ਖਾਤਮਾ ਕੀਤਾ ਅਤੇ ਭਾਣੇ ਵਿਚ ਹੀ ਸਿਦਕ, ਸਬਰ ਅਤੇ ਸ਼ੁਕਰ ਵਿਚ ਰਹਿ ਕੇ ਸ਼ਹੀਦੀ ਪ੍ਰਾਪਤ ਕਰ ਕੇ ਗੁਰਸਿੱਖੀ ਕਮਾ ਗਏ:*

*-ਹੁਕਮੀ ਬੰਦਾ ਹੋਇ ਕੈ ਖਸਮੈ ਦਾ ਭਾਣਾ ਤਿਸੁ ਭਾਵੈ। . . .*
*ਗੁਰ ਸਿਖੀ ਗੁਰੁ ਸਿਖੁ ਕਮਾਵੈ॥ (ਵਾਰ ੨੯:੧੬)*

*ਸਮੇਂ ਦੇ ਬੀਤ ਜਾਣ ਨਾਲ ਸਮੇਂ ਦੀਆਂ ਹਕੂਮਤਾਂ ਦੁਆਰਾ ਖਾਲਸਾ ਪੰਥ ਦੀਆਂ ਕੁਰਬਾਨੀਆਂ ਨੂੰ ਵਿਸਾਰਿਆ ਗਿਆ; ਖਾਲਸੇ ਦੀਆਂ ਜਾਇਜ਼ ਮੰਗਾਂ ਨੂੰ ਵੀ ਠੁਕਰਾਇਆ ਗਿਆ। ਇਸੇ ਕਰਕੇ ਕੌਮੀ ਹੱਕਾਂ ਲਈ ਮਰਜੀਵੜੇ ਸੂਰਮਿਆਂ ਨੂੰ ਮੁੜ ਸੰਘਰਸ਼ ਕਰ ਕੇ ਸ਼ਹਾਦਤਾਂ ਪ੍ਰਾਪਤ ਕਰਨੀਆਂ ਪਈਆਂ। ਸੱਚ ਦੀ ਅਵਾਜ਼ ਨੂੰ ਬੰਦ ਕਰਨ ਲਈ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਤੇ ਸਿੱਖ ਪ੍ਰਭੂਸੱਤਾ ਦੇ ਪ੍ਰਤੀਕ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਤੋਪਾਂ ਅਤੇ ਟੈਂਕਾਂ ਨਾਲ ਹਮਲਾ ਕਰ ਕੇ ਸੈਂਕੜੇ ਨਿਰਦੋਸ਼ ਸ਼ਰਧਾਲੂਆਂ ਨੂੰ ਸ਼ਹੀਦ ਕਰ ਦਿੱਤਾ। ਕੌਮੀ ਹੱਕਾਂ ਲਈ ਸੰਤ ਬਾਬਾ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ ਜੀ, ਪ੍ਰਧਾਨ, ਆਲ ਇੰਡੀਆ ਸਿੱਖ ਸਟੂਡੈਂਟ ਫੈਡਰੇਸ਼ਨ, ਜਰਨਲ ਸੁਬੇਗ ਸਿੰਘ ਜੀ, ਬਾਬਾ ਠਾਹਰਾ ਸਿੰਘ ਜੀ ਅਤੇ ਹੋਰ ਬਹੁਤ ਸਾਰੇ ਸੂਰਮੇ ਸ਼ਹੀਦੀਆਂ ਪਾ ਗਏ। ਸਿੱਖ ਪੰਥ ਵਿਚ ਜੂਨ ੧੯੮੪ ਦੇ ਇਸ ਘੱਲੂਘਾਰੇ ਨੂੰ ਤੀਸਰੇ ਘੱਲੂਘਾਰੇ ਵਜੋਂ ਜਾਣਿਆ ਜਾਂਦਾ ਹੈ।*

*ਆਪਣੇ ਇਨ੍ਹਾਂ ਮਹਾਨ ਸ਼ਹੀਦੀ ਸਾਕਿਆਂ ਨੂੰ ਯਾਦ ਕਰਦਿਆਂ ਇਹ ਪ੍ਰਣ ਲੈਣ ਦੀ ਲੋੜ ਹੈ ਕਿ ਹਰ ਨਾਨਕ ਨਾਮ ਲੇਵਾ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਇਕ ਮੁੱਠ ਹੋ ਕੇ ਕੌਮੀ ਜਜ਼ਬੇ ਦਾ ਸਬੂਤ ਦੇਵੇ। ਇਕ ਜੁੱਟ ਹੋ ਕੇ ਅਸੀਂ ਖਾਲਸਾ ਪੰਥ ਨੂੰ ਦਰਪੇਸ਼ ਅੰਦਰੂਨੀ ਅਤੇ ਬਾਹਰੀ ਚੁਣੌਤੀਆਂ ਦਾ ਸਾਹਮਣਾ ਕਰਨ ਦੇ ਸਮਰੱਥ ਹੋਵਾਂਗੇ ਤਾਂ ਹੀ ਖਾਲਸਾ ਪੰਥ ਦੀ ਚੜ੍ਹਦੀ ਕਲਾ ਹੋਵੇਗੀ। ਇਹੋ ਸਾਡੀ ਆਪਣੇ ਸ਼ਹੀਦਾਂ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ।*



# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਵਿਗਿਆਨ

*-ਸ. ਰਣਜੀਤ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਦੇ ਇਕ ਅਜਿਹੇ ਮਹਾਨ ਅਨੁਭਵੀ, ਦਾਰਸ਼ਨਿਕ, ਰੁਹਾਨੀਅਤ ਦੇ ਅਲੌਕਿਕ ਮਹਾਂ ਪੁਰਖ ਹੋਏ ਹਨ, ਜਿਨ੍ਹਾਂ ਦੀ ਬਾਣੀ ਵਿੱਚੋਂ ਮਨੁੱਖ ਨੂੰ ਜ਼ਿੰਦਗੀ ਦੇ ਹਰ ਪਹਿਲੂ ਮਸਲਨ ਧਾਰਮਿਕ, ਰੁਹਾਨੀਅਤ, ਸਮਾਜਿਕ, ਆਰਥਿਕ, ਇਤਿਹਾਸਿਕ, ਰਾਜਨੀਤਿਕ, ਪਰਿਵਾਰਕ ਅਤੇ ਵਿਗਿਆਨਕ ਪਹਿਲੂ ਦੀ ਭਰਪੂਰ ਅਗਵਾਈ ਹਾਸਲ ਹੈ।

ਗੁਰੂ ਸਾਹਿਬ ਵਿਗਿਆਨਕ ਸੂਝ-ਬੂਝ ਅਤੇ ਵਿਚਾਰਧਾਰਾ ਦੇ ਮੁਦੱਈ ਸਨ। ਉਨ੍ਹਾਂ ਨੇ ਕਾਦਰ ਦੀ ਕੁਦਰਤ ਵਿਚ ਲੀਨ ਹੋ ਕੇ ਆਪਣੀ ਤੀਖਣ ਬੁੱਧੀ, ਦਿੱਬ ਦ੍ਰਿਸ਼ਟੀ, ਬਿਬੇਕ, ਇਖਲਾਕੀ ਜੁਰਅਤ, ਆਤਮ ਸੂਝ, ਉਮਰ ਭਰ ਦੇ ਲੰਮੇਰੇ ਸਿਧਾਂਤਕ ਅਨੁਭਵ ਅਤੇ ਤਜਰਬੇ ਰਾਹੀਂ ਕਾਦਰ ਦੀ ਕੁਦਰਤ ਨਾਲ ਇਕਸੁਰਤਾ, ਇਕਸਾਰਤਾ, ਇਕਮਿਕਤਾ ਪ੍ਰਾਪਤ ਕਰ ਕੇ ਆਪਣੇ ਆਲੇ-ਦੁਆਲੇ ਅਤੇ ਬ੍ਰਹਿਮੰਡ ਵਿਚ ਵਾਪਰ ਰਹੇ ਰਹੱਸਾਤਮਕ ਵਰਤਾਰੇ ਦੀ ਆਪਣੇ ਅੰਤਰੀਵੀ ਗਿਆਨ, ਬਿਬੇਕ ਬੁਧ, ਦੂਰ-ਅੰਦੇਸ਼ੀ ਅਤੇ ਵਿਗਿਆਨਿਕ ਸੋਚ ਦੇ ਆਧਾਰ ’ਤੇ ਸੰਸਾਰ ਨੂੰ ਕਾਇਨਾਤ ਰਚਨਾ, ਇਸ ਦੇ ਅਸੀਮ ਅਕਾਰ, ਵਿਸਥਾਰ ਅਤੇ ਇਸ ਵਿਚ ਵਾਪਰ, ਵਰਤ ਰਹੇ, ਦਿੱਖ-ਅਦਿੱਖ ਵਰਤਾਰੇ ਬਾਰੇ ਜੋ ਅਣਮੁੱਲਾ ਗਿਆਨ ਸੰਸਾਰ ਨੂੰ ਦਿੱਤਾ ਹੈ, ਉਹ ਗੁਰੂ ਸਹਿਬ ਨੂੰ ਵਿਗਿਆਨੀਆਂ ਦੇ ਸਿਰਮੌਰ ਵਿਗਿਆਨੀ ਸਾਬਤ ਕਰਦਾ ਹੈ। ਉਨ੍ਹਾਂ ਵੱਲੋਂ ਦਰਸਾਏ ਗਏ ਟੀਚਿਆਂ ਦੀ ਪ੍ਰਾਪਤੀ ਲਈ ਵਿਗਿਆਨੀਆਂ ਦੀਆਂ ਪੀੜ੍ਹੀ ਦਰ ਪੀੜ੍ਹੀਆਂ ਕੋਸ਼ਿਸ਼ਾਂ ਰਹਿਣਗੀਆਂ। ਉਨ੍ਹਾਂ ਵੱਲੋਂ ਰਚੀ ਗਈ ਬਾਣੀ ਨੂੰ ਬਿਬੇਕ ਨਾਲ ਧਿਆਨ ਸਹਿਤ ਵਿਗਿਆਨਿਕ ਦ੍ਰਿਸ਼ਟੀ ਕੋਣ ਤੋਂ ਪੜ੍ਹਿਆਂ, ਵਿਚਾਰਿਆਂ ਅਤੇ ਗੁੜ੍ਹਿਆਂ ਇਹ ਤੱਥ ਸਹਿਜੇ ਹੀ ਦ੍ਰਿਸ਼ਟੀਗੋਚਰ ਹੁੰਦੇ ਹਨ ਕਿ ਜੋ ਅਣਦਿਸਹੱਦੇ ਸਾਇੰਸ ਅੱਜ ਲੱਭਣ ਅਤੇ ਫਰੋਲਣ ਦੇ ਦਾਅਵੇ ਕਰ ਰਹੀ ਹੈ, ਉਨ੍ਹਾਂ ਤੱਥਾਂ ਦਾ ਸੰਕੇਤ ਅਤੇ ਨਿਤਾਰਾ ਗੁਰੂ ਸਾਹਿਬ ਨੇ ਅੱਜ ਤੋਂ ਤਕਰੀਬਨ ਸਾਢੇ ਪੰਜ ਸੌ ਸਾਲ ਪਹਿਲਾਂ ਹੀ ਆਪਣੀ ਇਲਾਹੀ ਬਾਣੀ ਵਿਚ ਕਰ ਦਿੱਤਾ ਸੀ। ਵੀਹਵੀਂ ਸਦੀ ਦੇ ਪਿਛਲੇਰੇ ਅੱਧ ਤੋਂ ਲੈ ਕੇ ਅੱਜ ਤਕ ਬ੍ਰਹਿਮੰਡ ਰਚਨਾ ਇਸ ਦੇ ਅਸੀਮ ਅਨੰਤ ਅਕਾਰ ਅਤੇ ਵਿਸਥਾਰ ਬਾਬਤ ਤਜਰਬਿਆਂ ਦੇ ਵੱਖ-ਵੱਖ ਪੜਾਵਾਂ ’ਚੋਂ ਲੰਘਦੀ ਹੋਈ ਸਾਇੰਸ ਇਹ ਵਿਗਿਆਨਕ ਪ੍ਰੋੜ੍ਹਤਾ ਕਰਨ ਵਿਚ ਸਮਰੱਥ ਹੋ ਗਈ ਹੈ ਕਿ ਇਹ ਜਗਤ ਰਚਨਾ ਇਕ ਅਚਨਚੇਤ

** ਰੀਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ੧੪੭੦੦੨; ਮੋ: ੭੬੯੬੯੮੧੯੯੪*

ਵੱਡੇ ਧਮਾਕੇ ਭਾਵ ਬਿਗ ਬੈਂਗ ਨਾਲ ਹੋਈ ਸੀ ਅਤੇ ਇਸ ਬ੍ਰਹਿਮੰਡ ਦਾ ਅਸੀਮ ਪਸਾਰਾ ਇਕ ਸਕਿੰਟ ਦੇ ਅਤਿ ਹੀ ਸੂਖਮ ਭਾਗ ਵਿਚ ਹੋ ਗਿਆ ਸੀ। ਵਿਗਿਆਨ ਮੰਨਦਾ ਹੈ ਕਿ ਕਾਇਨਾਤ ਦਾ ਇਹ ਅਨੰਤ ਪਸਾਰਾ ਵਧਦੀ ਰਫਤਾਰ ਨਾਲ ਅੱਜ ਵੀ ਜਾਰੀ ਹੈ। ਵਿਗਿਆਨੀ ਇਸ ਅਸੀਮ ਅਨੰਤ ਪਸਾਰੇ ਵਿਚ ੪੨ ਲਾਈਟ ਯੀਅਰ ਦੀ ਦੂਰੀ ਤਕ ਹੀ ਵੇਖ ਸਕੇ ਹਨ। "ਇਕ ਲਾਈਟ ਯੀਅਰ ਉਹ ਫਾਸਲਾ ਹੈ, ਜੋ ਕਿ ਸੂਰਜ ਦੀ ਇੱਕ ਰਿਸ਼ਮ, ਜੇ ਉਹ ਇੱਕ ਵਰ੍ਹਾ ਚਲਦੀ ਰਹੇ ਤਾਂ ਟੱਪ ਜਾਵੇਗੀ। ਸੂਰਜ ਦੀ ਰਿਸ਼ਮ ਇੱਕ ਸਕਿੰਟ ਵਿਚ ੧ ਲੱਖ ੮੬ ਹਜ਼ਾਰ ਮੀਲ ਦਾ ਫਾਸਲਾ ਟੱਪ ਜਾਂਦੀ ਹੈ। ਇਸ ਰਫਤਾਰ ਨਾਲ ਜੋ ਫਾਸਲਾ ਉਹ ਇੱਕ ਵਰ੍ਹੇ ਵਿਚ ਟੱਪ ਜਾਵੇਗੀ, ਉਹ ਫਾਸਲਾ ਇੱਕ ਲਾਈਟ ਯੀਅਰ ਫਾਸਲਾ ਕਹਾਉਂਦਾ ਹੈ।" (ਕਪੂਰ ਸਿੰਘ, *ਬਹੁ-ਵਿਸਥਾਰ*, ਲਾਹੌਰ ਬੁੱਕ ਸ਼ਾਪ, ੨੦੦੯, ਪੰਨਾ ੧੫.) ਇਹ ਕੋਈ ਬ੍ਰਹਿਮੰਡ ਦੀ ਹੱਦ ਨਹੀਂ ਹੈ। ਇਹ ਇਸ ਤੋਂ ਪਰਾਂ ਅਨੰਤਤਾ ਤਕ ਫੈਲਿਆ ਹੋ ਸਕਦਾ ਹੈ।

ਅੱਜ ਅਸੀਂ ਧਰਤੀ 'ਤੇ ਆਪਣੇ ਆਲੇ-ਦੁਆਲੇ ਅਨੇਕਾਂ ਕਿਸਮਾਂ ਦੇ ਪਸ਼ੂ-ਪੰਛੀ, ਜੀਵ-ਜੰਤੂ, ਨਦੀਆਂ-ਨਾਲੇ, ਪਹਾੜ, ਸਮੁੰਦਰ, ਦਰੱਖਤ, ਪੌਦੇ ਅਤੇ ਉਪਰ ਅਕਾਸ਼ ਵਿਚ ਚੰਨ, ਸੂਰਜ, ਗ੍ਰਹਿ, ਤਾਰੇ, ਤਾਰਿਆਂ ਦੀਆਂ ਖਿਤੀਆਂ ਭਾਵ ਅਕਾਸ਼ ਗੰਗਾਵਾਂ ਜੋ ਵੀ ਅਸੀਂ ਵੇਖਦੇ ਹਾਂ, ਉਸ ਦਾ ਬੀਜ ਇਸ ਵੱਡੇ ਧਮਾਕੇ ਨਾਲ ਹੀ ਬੀਜਿਆ ਗਿਆ ਸੀ। ਜੋ ਬਾਅਦ ਵਿਚ ਵੱਖ-ਵੱਖ ਸਮਿਆਂ 'ਤੇ ਕੁਦਰਤ ਦਾ ਅਜੂਬਾ ਬਣ ਕੇ ਇਹ ਪਸਾਰਾ ਹੋਂਦ ਵਿਚ ਆਉਂਦਾ ਗਿਆ ਅਤੇ ਅੱਜ ਤਕ ਹੋ ਰਿਹਾ ਹੈ। ਬੇਸ਼ਕ ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਇੰਸ ਦੀ ਇਹ ਇਕ ਵੱਡੀ ਅਹਿਮ ਪ੍ਰਾਪਤੀ ਹੈ। ਸਾਨੂੰ ਇਸ 'ਤੇ ਮਾਣ ਹੈ ਅਤੇ ਹੋਣਾ ਵੀ ਚਾਹੀਦਾ ਹੈ। ਪਰ ਸਾਨੂੰ ਸਿੱਖਾਂ ਨੂੰ ਇਹ ਯਾਦ ਨਹੀਂ ਕਿ ਸਾਡੇ ਆਪਣੇ ਰਹਿਬਰ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਜ ਤੋਂ ਲਗਪਗ ਸਾਢੇ ਪੰਜ ਸੌ ਸਾਲ ਪਹਿਲਾਂ ਹੀ ਆਪਣੀ ਬਾਣੀ ਵਿਚ ਇਸ ਜਗਤ ਰਚਨਾ, ਇਸ ਦੇ ਅਨੰਤ ਅਕਾਰ ਅਤੇ ਵਿਸਥਾਰ ਬਾਰੇ ਸੰਕੇਤ ਦੇ ਦਿੱਤਾ ਸੀ। ਗੁਰੂ ਜੀ ਫੁਰਮਾਉਂਦੇ ਹਨ:

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩)*

ਭਾਵ ਉਸ ਅਕਾਲ ਪੁਰਖ ਵਹਿਗੁਰੂ ਦੇ ਇਕ ਹੁਕਮ ਨਾਲ ਹੀ ਅੱਖ ਦੇ ਫੋਰ ਤੋਂ ਵੀ ਪਹਿਲਾਂ ਕਾਇਨਾਤ ਦਾ ਇਹ ਸਾਰਾ ਦਿਸਦਾ ਅਣ-ਦਿਸਦਾ ਅਨੰਤ ਪਸਾਰਾ ਪਸਰ ਗਿਆ ਸੀ। ਅੱਜ ਵਿਗਿਆਨ ਵੀ ਇਹੋ ਕਹਿ ਰਹੀ ਹੈ। ਵਿਗਿਆਨੀਆਂ ਨੇ ਸਮੇਂ ਵਿਚ ਪਿੱਛੇ ਜਾ ਕੇ ਇਹ ਜਾਣਨ ਦੀ ਬਹੁਤ ਕੋਸ਼ਿਸ਼ ਕੀਤੀ ਹੈ ਅਤੇ ਲਗਾਤਾਰ ਕਰ ਰਹੇ ਹਨ ਕਿ ਇਹ ਵੱਡਾ ਚਮਕਾਰਾ ਜਾਂ ਬਿਗ ਬੈਂਗ ਕਿਸ ਪਲ਼, ਕਿਸ ਘੜੀ ਹੋਇਆ ਸੀ। ਚਮਕਾਰਾ ਹੋਣ ਵਿਚ ਕਿੰਨਾ ਵਕਤ ਲੱਗਾ ਸੀ। ਚਮਕਾਰਾ ਹੋਣ ਤੋਂ

ਪਹਿਲਾਂ ਕੀ ਕੁਝ ਮੌਜੂਦ ਸੀ। ਉਸ ਸਮੇਂ ਹਾਲਾਤ ਕਿਹੋ ਜਿਹੇ ਸਨ। ਵਿਗਿਆਨੀਆਂ ਨੂੰ ਇਹ ਸਾਰਾ ਕੁਝ ਜਾਣਨ ਵਿਚ ਹਾਲੇ ਤਕ ਕਾਮਯਾਬੀ ਨਸੀਬ ਨਹੀਂ ਹੋ ਰਹੀ। ਹੁਣ ਤਕ ਉਹ ਚਮਕਾਰੇ ਭਾਵ ਬਿਗ ਬੈਂਗ ਤੋਂ ਤਿੰਨ ਲੱਖ ਅੱਸੀ ਹਜ਼ਾਰ ਸਾਲ ਤਕ ਹੀ ਸਮੇਂ ਵਿਚ ਪਿੱਛੇ ਪਹੁੰਚ ਸਕੇ ਹਨ। ਇਸ ਤੋਂ ਅੱਗੇ ਚਮਕਾਰੇ ਦੇ ਸਹੀ ਵਕਤ ਤਕ ਪਹੁੰਚਣ ਦਾ ਕੋਈ ਰਸਤਾ ਨਹੀਂ ਮਿਲ ਰਿਹਾ। ਹੋ ਸਕਦਾ ਏ ਕਦੀ ਮਿਲੇ ਵੀ ਨਾ; ਕਿਉਂਕਿ ਉਸ ਸਹੀ ਵਕਤ ਦੇ ਕਈ ਨਿਸ਼ਾਨ ਮਿਟ ਚੁੱਕੇ ਹਨ ਅਤੇ ਬਾਕੀ ਰਹਿੰਦੇ ਮਿਟਦੇ ਜਾ ਰਹੇ ਹਨ। ਜਿਉਂ ਜਿਉਂ ਇਸ ਬ੍ਰਹਿਮੰਡੀ ਪਸਾਰੇ ਦਾ ਆਕਾਰ ਤੇਜ਼ੀ ਨਾਲ ਅਨੰਤ ਸੀਮਾ ਵੱਲ ਫੈਲਦਾ ਜਾ ਰਿਹਾ ਹੈ, ਤਿਉਂ ਤਿਉਂ ਇਸ ਕਾਇਨਾਤ ਵਿਚ ਦਿਸਦੇ ਅਤੇ ਅਣ-ਦਿਸਦੇ ਸਿਤਾਰੇ ਤੇ ਅਕਾਸ਼ ਗੰਗਾਵਾਂ ਤੇ ਹੋਰ ਗ੍ਰਹਿਆਂ ਦਾ ਆਪਸੀ ਫਾਸਲਾ ਵਧ ਰਿਹਾ ਹੈ। ਉਹ ਹੌਲੀ ਹੌਲੀ ਮਨੁੱਖੀ ਸੋਚ ਤੇ ਪਹੁੰਚ ਤੋਂ ਪਰ੍ਹਾਂ ਜਾ ਰਹੀਆਂ ਹਨ। ਕੋਈ ਸਮਾਂ ਐਸਾ ਵੀ ਆਵੇਗਾ ਜਦੋਂ ਇਹ ਸਾਨੂੰ ਬਿਲਕੁਲ ਨਜ਼ਰ ਨਹੀਂ ਆਉਣਗੀਆਂ। ਇਹ ਵੱਡਾ ਧਮਾਕਾ ਭਾਵ ਬਿਗ ਬੈਂਗ, ਜਿਸ ਤੋਂ ਸੰਸਾਰ ਦੀ ਉਤਪਤੀ ਮੰਨੀ ਜਾਂਦੀ ਹੈ, ਦੇ ਬਾਰੇ ਵੀ ਸਾਰੇ ਵਿਗਿਆਨਕ ਇਕ ਮੱਤ ਨਹੀਂ ਹਨ। ਇਕ ਗਰੁੱਪ ਦਾ ਵਿਚਾਰ ਹੈ ਕਿ ਜਦੋਂ ਖਰਬਾਂ ਗੁਣਾਂ ਸੂਰਜੀ ਭਾਰ ਵਾਲੇ ਕਿਸੇ ਸਿਤਾਰੇ ਦੇ ਆਪਣੇ ਭਾਰ ਅਤੇ ਵਧਦੀ ਅੰਦਰਮੁਖੀ ਗਰੂਤਾ ਦੇ ਕਾਰਨ ਉਸ ਦੀ ਘਨਤਾ ਇੰਨੀ ਵਧ ਗਈ ਕਿ ਉਹ ਸੁੰਗੜ ਕੇ ਐਟਮ ਤੋਂ ਵੀ ਖਰਬਾਂ ਗੁਣਾਂ ਛੋਟੇ ਬਿੰਦੂ ਵਿਚ ਬਦਲ ਗਿਆ ਤਾਂ ਅਨੰਤ ਸੀਮਾਂ ਤਕ ਪਹੁੰਚੀ ਘਨਤਾ ਦੇ ਪ੍ਰਭਾਵ ਥੱਲੇ ਤਾਪਮਾਨ ਬਹੁਤ ਹੀ ਉੱਚਾ ਹੋ ਗਿਆ; ਅਤੇ ਅੰਦਰਮੁਖੀ ਗਰੂਤਾ ਬਾਹਰਮੁਖੀ ਹੋ ਗਈ। ਜਿਸ ਨਾਲ ਇਕ ਵੱਡਾ ਧਮਾਕਾ ਹੋਇਆ। ਇਸ ਵੱਡੇ ਧਮਾਕੇ ਦੇ ਹੁੰਦਿਆਂ ਸਾਰ ਹੀ ਬ੍ਰਹਿਮੰਡ ਦੀ ਰਚਨਾ ਤੇ ਫੈਲਾਉ ਦਾ ਕਾਰਜ ਸ਼ੁਰੂ ਹੋ ਗਿਆ ਜੋ ਇਕ ਸਕਿੰਟ ਤੋਂ ਵੀ ਘੱਟ ਸਮੇਂ ਅਨੰਤ ਅਕਾਰ ਵਿਚ ਪਸਰ ਗਿਆ ਸੀ। ਦੂਜੇ ਗਰੁੱਪ ਦਾ ਵਿਚਾਰ ਹੈ ਕਿ ਜਦੋਂ ਅੰਦਰੂਨੀ ਗਰੂਤਾ ਬੇ-ਅਥਾਹ ਅਨੰਤ ਸੀਮਾ ਤਕ ਵਧ ਗਈ ਤਾਂ ਪਹਿਲਾਂ ਤੋਂ ਹੀ ਵਿਚਰ ਰਿਹਾ ਬ੍ਰਹਿਮੰਡ ਵਧੀ ਹੋਈ ਅੰਦਰੂਨੀ ਖਿੱਚ ਕਾਰਨ ਸੁੰਗੜ ਕੇ ਇਕ ਐਟਮ ਦੇ ਕੁਆਡਟਰਿਲ਼ੀਅੰਥ ਅਕਾਰ ਦੇ ਬਿੰਦੂ ਜਿੰਨਾ ਹੋ ਗਿਆ ਤਾਂ ਅਨੰਤ ਸੀਮਾ ਤਕ ਵਧੀ ਹੋਈ ਘਨਤਾ ਦੇ ਕਾਰਨ ਅੰਦਰਮੁਖੀ ਗਰੂਤਾ ਬਾਹਰ ਮੁਖੀ ਹੋ ਗਈ। ਇਸ ਤਰ੍ਹਾਂ ਪਹਿਲਾਂ ਵਾਲਾ ਸੁੰਗੜਿਆ ਬ੍ਰਹਿਮੰਡ ਫੈਲਣਾ ਸ਼ੁਰੂ ਹੋ ਗਿਆ। ਇਸ ਤਰ੍ਹਾਂ ਇਹ ਇਕ ਪਹਿਲੀ ਹਾਲਤ ਦਾ ਹੀ ਹੂ-ਬ-ਹੂ ਰੂਪ, ਦੂਜੀ ਹਾਲਤ ਵਿਚ ਬਦਲਣਾ ਹੀ ਸੀ। ਭਾਵ ਜਿਵੇਂ ਭੁਕਾਨੇ ਨੂੰ ਪੁਠਾ ਕਰ ਕੇ ਫੂਲਾ ਦਿੱਤਾ ਜਾਏ।

ਤੀਜੇ ਗਰੁੱਪ ਦਾ ਵਿਚਾਰ ਹੈ ਕਿ ਜਗਤ ਰਚਨਾ ਇਸ ਖਲਾਅ ਵਿਚ ਪਹਿਲਾਂ ਤੋਂ ਹੀ ਵਿਚਰ ਰਹੇ ਦੋ ਬ੍ਰਹਿਮੰਡਾਂ ਦੀ ਆਪਸ ਵਿਚ ਕਿਸੇ ਨਾ ਟਾਲੇ ਜਾ ਸਕਣ ਵਾਲੇ ਪ੍ਰਭਾਵ ਕਾਰਨ ਹੋਈ ਟੱਕਰ ਦਾ ਹੀ ਨਤੀਜਾ ਸੀ। ਖੈਰ, ਕੁਝ ਵੀ ਹੋਵੇ ਸਾਇੰਸ

ਬ੍ਰਹਿਮੰਡ ਰਚਨਾ ਦੇ ਮੁਢਲੇ ਤੇ ਅਸਲੀ ਕਾਰਨ ਤਕ ਪਹੁੰਣ ਵਿਚ ਅਜੇ ਤਕ ਅਸਮਰੱਥ ਸਾਬਤ ਹੋਈ ਹੈ। ਇਹ ਉਪਰਲੇ ਵਿਚਾਰ ਹਾਲੇ ਤਕ ਵਿਗਿਆਨੀਆਂ ਦੀਆਂ ਕਿਆਸ-ਅਰਾਈਆਂ ਹੀ ਹਨ। ਮਨੁੱਖ ਨੂੰ ਇਹ ਮੰਨਣਾ ਪਵੇਗਾ ਕਿ ਕਾਦਰ ਦੀ ਇਹ ਅਸੀਮ, ਅਨੰਤ ਅਕਾਰ ਤੇ ਵਿਸਥਾਰ ਵਾਲੇ ਪਸਾਰੇ ਦੀ ਰਚਨਾ ਦੇ ਵੇਲੇ-ਵਕਤ, ਦਿਨ-ਮਹੀਨੇ, ਰੁੱਤ-ਮਹੂਰਤ ਦੀ ਥਾਹ ਮਨੁੱਖੀ ਮਨ ਦੀ ਸੋਚ, ਪਹੁੰਚ ਅਤੇ ਲੇਖੇ-ਜੋਖੇ ਤੋਂ ਬਾਹਰ ਹੈ। ਇਹ ਸੱਚਾਈ ਇਸ ਅਨੰਤ ਕਾਇਨਾਤ ਦਾ ਰਚਨਹਾਰ ਅਕਾਲ-ਪੁਰਖ, ਵਾਹਿਗੁਰੂ ਆਪ ਹੀ ਜਾਣਦਾ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਬੜਾ ਸੋਹਣਾ ਅਟੱਲ ਸੱਚਾਈ ਵਾਲਾ ਕਥਨ ਫੁਰਮਾਉਂਦੇ ਹਨ:

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*
*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥...*
*ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥*
*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪)*

ਇਸ ਤੋਂ ਅੱਗੇ ਵਿਗਿਆਨੀਆਂ ਨੇ ਇਹ ਵੀ ਸਾਬਤ ਕਰ ਲਿਆ ਹੈ ਕਿ ਵੱਡੇ ਧਮਾਕੇ ਸਮੇਂ ਬੜੀ ਗਰਮੀ ਅਤੇ ਤੇਜ ਰੋਸ਼ਨੀ ਪੈਦਾ ਹੋਈ ਸੀ ਜਿਸ ਦੇ ਫਲਸਰੂਪ ਸਾਰਾ ਬ੍ਰਹਿਮੰਡ ਅਣਪਛਾਤੇ ਤੇਜ ਰੋਸ਼ਨੀ ਦੇ ਕਣਾਂ (ਕੁਆਰਕਸ) ਦੀ ਧੁੰਧ ਨਾਲ ਭਰ ਗਿਆ ਸੀ। ਅੱਗੇ ਇਨ੍ਹਾਂ ਅਣਪਛਾਤੇ ਕਣਾਂ ਤੋਂ ਹੀ ਇਕ ਖਾਸ ਕਿਸਮ ਦੇ ਕਾਲੇ-ਮਾਦੇ, ਐਕਸੀਆਨ (ਅਨਿਨਸ) ਦੀ ਰਚਨਾ ਹੋਈ। ਫੇਰ ਅੱਗੇ ਦੂਜੀ ਕਿਸਮ ਦੇ ਕਾਲੇ-ਮਾਦੇ ਨਿਉਟਰਾਲੀਓਨੋਸ ਬਣਿਆ। ਇਸ ਤੋਂ ਅੱਗੇ ਪਰੋਟੋਨ, ਨਿਊਟਰੋਨ, ਹੀਲੀਅਮ, ਲਿਥੀਅਮ ਅਤੇ ਭਾਰੇ ਹਾਈਡਰੋਜ਼ਨ ਨਿਊਕਲਾਈ ਬਣੇ ਇਹ ਸਾਰੀ ਕਿਰਿਆ ਇਕ ਸਕਿੰਟ ਦੇ ਅਤਿ ਸੂਖਮ ਸਮੇਂ ਵਿਚ ਵਾਪਰ ਗਈ ਸੀ। ਇਸ ਤੋਂ ਪਿੱਛੋਂ ਇਲੈਕਟਰੋਨ ਅਤੇ ਐਟਮ ਆਦਿ ਹੋਂਦ ਵਿਚ ਆਏ। ਇਹ ਕਣ ਹੀ ਸਾਰੀ ਦਿਸਦੀ-ਅਣਦਿਸਦੀ ਕਾਇਨਾਤ ਦੀ ਰਚਨਾ ਦਾ ਮੁਢਲਾ ਬੀਜ ਸਨ। ਇਨ੍ਹਾਂ ਤੋਂ ਹੀ ਅੱਜ ਇਸ ਦਿਸਦੀ-ਅਣਦਿਸਦੀ ਸਾਰੀ ਕਾਇਨਾਤ ਦੀ ਰਚਨਾ ਹੋਈ ਹੈ। ਨਾਲ ਹੀ ਸਾਇੰਸ ਇਸ ਗੱਲ ਨਾਲ ਵੀ ਸਹਿਮਤ ਹੈ ਕਿ ਅਨੰਤਤਾ ਵੱਲ ਵਧਦਾ ਇਹ ਪਸਾਰਾ ਆਪਣੇ ਅੰਤ ਵੱਲ ਵੀ ਵਧ ਰਿਹਾ ਹੈ। ਕੋਈ ਸਮਾਂ ਆਵੇਗਾ ਜਦੋਂ ਇਹ ਸਾਰਾ ਪਸਾਰਾ ਖਤਮ ਹੋ ਜਾਏਗਾ। ਇਹ ਕਿਸੇ ਵੇਲੇ ਕਿਸੇ ਘੜੀ ਵੀ ਵਾਪਰ ਸਕਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ ਕਿ ਜਗਤ ਰਚਨਾ ਤੋਂ ਪਹਿਲਾਂ ਚਾਰ-ਚੁਫੇਰੇ ਪੂਰੀ ਤਰ੍ਹਾਂ ਧੁੰਧੂਕਾਰਾ ਅਤੇ ਸੁੰਨ-ਸਮਾਧ ਫੈਲੀ ਹੋਈ ਸੀ। ਉਹ ਪਰਮ ਸਤਿ ਪਰਮਾਤਮਾ ਆਪ ਹੀ ਕਣ-ਕਣ ਵਿਚ ਰਮ ਰਿਹਾ ਸੀ। ਇਸ ਅਫੁਰ ਅਵਸਥਾ ਵਿਚ ਜਲ, ਥਲ, ਧਰਤੀ, ਅਗਨੀ, ਅਕਾਸ਼, ਜ਼ਿੰਦਗੀ ਦਾ ਕਿਤੇ ਨਾਮੋ-ਨਿਸ਼ਾਨ ਨਹੀਂ ਸੀ। ਇਹ ਪਰਮ ਸਤਿ ਪਰਮਾਤਮਾ ਵਾਹਿਗੁਰੂ ਦੀ ਨਿਰਗੁਣ ਸਰੂਪ

ਅਵਸਥਾ ਸੀ। ਹਰ ਪਾਸੇ ਪਰਮ ਸਤਿ ਪਰਮਾਤਮਾ ਦੀ ਪਰਮ ਸੱਤਾ ਦਾ ਪਸਾਰਾ ਹੀ ਫੈਲਿਆ ਹੋਇਆ ਸੀ। ਇਹ ਹੀ ਸੁੰਨ-ਸਮਾਧ ਦੀ ਅਫੁਰ ਅਵਸਥਾ ਸੀ। ਉੱਥੇ ਨਾ ਮਾਇਆ ਦੀ ਮਗਨਤਾ ਸੀ ਤੇ ਨਾ ਹੀ ਅਗਿਆਨ ਦਾ ਹਨੇਰਾ ਸੀ। ਸਿਰਫ ਉਹਦਾ ਹੀ ਹੁਕਮ ਵਰਤ ਰਿਹਾ ਸੀ। ਫੇਰ ਅਚਨਚੇਤ ਪਰਮ ਸਤਿ ਪਰਮਾਤਮਾ ਨੂੰ ਫੁਰਨਾ ਫੁਰਿਆ ਤੇ ਉਹਦੇ ਹੁਕਮ ਨਾਲ ਪਵਨਾ, ਅਗਨੀ ਤੇ ਜਲ ਉਤਪੰਨ ਹੋਏ ਅਤੇ ਫੇਰ ਇਨ੍ਹਾਂ ਦੇ ਸੰਯੋਗ ਨਾਲ ਜਗਤ ਰਚਨਾ ਸ਼ੁਰੂ ਹੋ ਗਈ। ਗੁਰੂ ਜੀ ਨੇ ਆਪਣੀ ਬਾਣੀ ਵਿਚ ਇਸ ਦਾ ਉਲੇਖ ਇਸ ਤਰ੍ਹਾਂ ਕੀਤਾ ਹੈ:

*– ਅਰਬਦ ਨਰਬਦ ਧੁੰਧੂਕਾਰਾ॥*
*ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੫)*
*– ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੬)*
*– ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯)*

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਇਹ ਜਗਤ ਰਚਨਾ ਇਕ ਸੱਚਾਈ ਹੈ, ਅਸਲੀਅਤ ਹੈ, ਹਕੀਕਤ ਹੈ, ਕੋਈ ਮ੍ਰਿਗ ਤ੍ਰਿਸ਼ਨਾ ਜਾਂ ਛਲਾਵਾ ਨਹੀਂ। ਵਿਗਿਆਨ ਵੀ ਇਸ ਸਾਰੇ ਬ੍ਰਹਿਮੰਡ ਦੀ ਰਚਨਾ ਨੂੰ ਇਕ ਠੋਸ ਹਕੀਕਤ ਤੇ ਅਸਲੀਅਤ ਮੰਨਦੀ ਹੈ। ਗੁਰੂ ਜੀ ਬਾਣੀ ਵਿਚ ਸਾਫ ਫੁਰਮਾਉਂਦੇ ਹਨ:

*ਸਚੇ ਤੇਰੇ ਖੰਡ ਸਚੇ ਬ੍ਰਹਮੰਡ॥*
*ਸਚੇ ਤੇਰੇ ਲੋਅ ਸਚੇ ਆਕਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

ਪਰ ਨਾਲ ਹੀ ਗੁਰੂ ਜੀ ਇਹ ਸੱਚਾਈ ਵੀ ਆਪਣੀ ਇਲਾਹੀ ਬਾਣੀ ਵਿਚ ਫੁਰਮਾਅ ਰਹੇ ਕਿ ਇਹ ਸਾਰਾ ਦਿਸਦਾ ਪਸਾਰਾ ਸਦਾ ਰਹਿਣ ਵਾਲਾ ਨਹੀਂ ਹੈ। ਇਹ ਪ੍ਰਭੂ, ਅਕਾਲ-ਪੁਰਖ ਵਾਹਿਗੁਰੂ ਦੀ ਲੀਲਾ ਹੈ, ਉਹਦੀ ਖੇਡ ਹੈ। ਜਦੋਂ ਉਹਦਾ ਹੁਕਮ ਹੋਇਆ ਇਹ ਸਾਰਾ ਅਨੰਤ ਪਸਾਰਾ ਇਕ ਪਲ਼ ਤੋਂ ਵੀ ਪਹਿਲਾਂ ਬਿਨਸ ਜਾਏਗਾ। ਗੁਰੂ ਜੀ ਨੇ ਬੜੇ ਸਾਫ ਲਫ਼ਜ਼ਾਂ ਵਿਚ ਇਹ ਹਕੀਕਤ ਸੰਸਾਰ ਨੂੰ ਅੱਜ ਤੋਂ ਪੰਜ ਸੌ ਸਾਲ ਪਹਿਲਾਂ ਹੀ ਦੱਸ ਦਿੱਤੀ ਸੀ। ਵਾਹਿਗੁਰੂ ਦੀ ਰਚੀ ਇਹ ਸ੍ਰਿਸਟੀ ਭਾਵੇਂ ਸੱਚ ਹੈ ਪਰ ਇਹ ਸਾਰਾ ਕਾਇਨਾਤੀ ਪਸਾਰਾ ਬਿਨਸਨਹਾਰ ਹੈ। ਅੱਜ ਸਾਇੰਸ ਵੀ ਇਹ ਕਹਿ ਰਹੀ ਹੈ ਕਿ ਇਹ ਸਾਰਾ ਪਸਾਰਾ ਕਦੀ ਵੀ ਖਤਮ ਹੋ ਸਕਦਾ ਹੈ। ਗੁਰੂ ਸਾਹਿਬ ਆਪਣੀ ਬਾਣੀ ਵਿਚ ਫੁਰਮਾਅ ਰਹੇ ਹਨ:

*ਜਿਸ ਤੇ ਉਪਜੈ ਤਿਸ ਤੇ ਬਿਨਸੈ...॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੦)*

ਵਿਗਿਆਨੀਆਂ ਦਾ ਵਿਚਾਰ ਹੈ ਕਿ ਸਾਡਾ ਇਹ ਬ੍ਰਹਿਮੰਡ ਇਸ ਵੱਡੇ ਖਲਾਅ ਵਿਚ ਇਕ ਬੁਲਬੁਲੇ (ਭੁਕਾਨੇ) ਵਾਂਗੂ ਲਮਕ ਰਿਹਾ ਹੈ। ਨਾਲ ਹੀ ਵਿਗਿਆਨੀਆਂ ਵਿਚ ਇਕ ਨਵਾਂ ਵਿਚਾਰ ਉਤਪੰਨ ਹੋ ਰਿਹਾ ਹੈ ਕਿ ਸਾਡੇ ਇਸ ਬ੍ਰਹਿਮੰਡ ਬੁਲਬੁਲੇ ਵਰਗੇ ਹੋਰ ਵੀ ਖਰਬਾਂ ਬ੍ਰਹਿਮੰਡ ਹਨ ਜੋ ਸਾਡੇ ਇਸੇ ਪਸਾਰੇ ਵਿਚ ਹੋ ਸਕਦੇ ਹਨ ਜਾਂ ਇਸ ਵੱਡੇ ਖਲਾਅ ਵਿਚ ਸੁਤੰਤਰ ਤੌਰ 'ਤੇ ਵੱਖ-ਵੱਖ ਲਟਕ ਰਹੇ ਹੋ ਸਕਦੇ ਹਨ। ਵਿਗਿਆਨੀਆਂ ਨੇ ਇਸ ਨੂੰ ਮਲਟੀਵਰਸ ਦਾ ਨਾਮ ਦਿੱਤਾ ਹੈ। ਸਾਰੇ ਵਿਗਿਆਨੀ ਇਸ ਤੱਥ ਨਾਲ ਇਕ ਮੱਤ ਹਨ ਕਿ ਜੇ ਇਹ ਹਨ ਤਾਂ ਇਹ ਸਾਡੇ ਤੋਂ ਏਨੀ ਦੂਰ ਹੋ ਸਕਦੇ ਹਨ ਕਿ ਉਨ੍ਹਾਂ ਨਾਲ ਰਾਬਤਾ ਕਰਨਾ ਸਾਡੇ ਵੱਸ ਦੀ ਗੱਲ ਨਹੀਂ ਹੋ ਸਕਦੀ। ਸਾਡੀ ਇਸ ਧਰਤੀ ਤੋਂ ਇਲਾਵਾ ਇਹੋ ਜਿਹੀਆਂ ਹੋਰ ਵੀ ਕਈ ਧਰਤੀਆਂ ਹੋ ਸਕਦੀਆਂ ਹਨ ਜਿਨ੍ਹਾਂ 'ਤੇ ਜ਼ਿੰਦਗੀ ਵਿਚਰ ਰਹੀ ਹੋ ਸਕਦੀ ਹੈ। ਇਹ ਪਸਾਰਾ ਮਨੁੱਖੀ ਸਮਝ ਤੋਂ ਪਰ੍ਹਾਂ ਦੀ ਗੱਲ ਹੈ। ਇਸ ਦਾ ਲੇਖਾ-ਜੋਖਾ ਕਰਨਾ ਮਨੁੱਖ ਦੇ ਵੱਸ ਦੀ ਗੱਲ ਨਹੀਂ ਹੈ। ਇਥੇ ਆ ਕੇ ਸਾਰੇ ਹਿਸਾਬ-ਕਿਤਾਬ ਮੁੱਕ ਜਾਂਦੇ ਹਨ। ਉਨ੍ਹਾਂ ਦੀ ਬਾਣੀ ਦੇ ਵਿਗਿਆਨਕ ਪੱਖ ਦੀ ਮਹੱਤਤਾ ਨੂੰ ਸਮਝਣਾ ਅਤੇ ਕਥਨਾਂ ਨੂੰ ਚੇਤੰਨਤਾ ਵਿਚ ਵਸਾਉਣਾ ਤਾਂ ਦੂਰ ਦੀ ਗੱਲ ਹੈ। ਸਾਡੇ ਕੋਲ ਸਾਡੇ ਗੁਰੂ ਸਾਹਿਬਾਨ ਵੱਲੋਂ ਰਚੀ ਅਤੇ ਸੰਪਾਦਿਤ ਕੀਤੀ ਬਾਣੀ ਦਾ ਜੁਗੋ ਜੁਗ ਅਟੱਲ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਣਮੁੱਲਾ ਖ਼ਜ਼ਾਨਾ ਹੈ। ਜਿਸ ਵਿੱਚੋਂ ਸਾਨੂੰ ਪਰਿਵਾਰਕ, ਆਰਥਿਕ, ਸਮਾਜਿਕ, ਰਾਜਨੀਤਕ, ਸਾਹਿਤਕ ਅਤੇ ਵਿਗਿਆਨਕ- ਗੱਲ ਕੀ ਜ਼ਿੰਦਗੀ ਦੇ ਹਰ ਪੱਖ ਦੀ ਭਰਪੂਰ ਅਗਵਾਈ ਉਪਲਬਧ ਹੈ। ਜਿਹੜੀਆਂ ਲੱਭਤਾਂ ਸਾਇੰਸ ਅੱਜ ਲੱਭ ਰਹੀ ਹੈ, ਉਹ ਸਾਡੇ ਗੁਰੂ ਜੀ ਨੇ ਅੱਜ ਤੋਂ ਲਗਪਗ ਸਾਢੇ ਪੰਜ ਸੌ ਸਾਲ ਪਹਿਲਾਂ ਹੀ ਦੁਨੀਆ ਦੀ ਝੋਲੀ ਵਿਚ ਪਾ ਗਏ ਸਨ, ਦੱਸ ਗਏ ਸਨ।

■

## ਗੁਰਦੁਆਰਾ ਕੰਧ ਸਾਹਿਬ, ਬਟਾਲਾ ਵਿਖੇ ਅੰਮ੍ਰਿਤ-ਸੰਚਾਰ

ਗਿਆਨੀ ਗੁਰਮੁਖ ਸਿੰਘ ਖਾਲਸਾ, ਭਾਈ ਬਲਬੀਰ ਸਿੰਘ ਸੇਖਵਾਂ ਅਤੇ ਭਾਈ ਸਿਮਰਨਜੀਤ ਸਿੰਘ ਕਾਦੀਆਂ ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਕੰਧ ਸਾਹਿਬ, ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ੧੨ ਅਪ੍ਰੈਲ, ੨੦੨੪ ਈ. ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ੨੨੬ ਪ੍ਰਾਣੀ ਨੇ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਧਾਂਤ, ਸਪਿਰਿਟ ਤੇ ਸ਼ਹੀਦੀ

*-ਡਾ. ਹਰਨਾਮ ਸਿੰਘ ਸ਼ਾਨ**

ਗੁਰਸਿੱਖਾਂ ਦੇ ਪੰਜਵੇਂ ਪਾਤਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ, ਦਾ ਇਹ ਪਾਵਨ ਬਚਨ: *ਤੇਰਾ ਕੀਆ ਮੀਠਾ ਲਾਗੇ* ਸਿੱਖ ਧਰਮ ਦੇ ਇਕ ਮੂਲ-ਸਿਧਾਂਤ ਦੀ ਸੂਚਕ ਇਕ ਅਮਰ ਤੇ ਮਹਾਨ ਤੁਕ ਹੈ। ਇਹ ਤੁਕ ਗੁਰਸਿੱਖੀ ਦੇ ਸੰਚਾਲਕ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪੇ-ਉਠਾਏ ਉਸ ਬੁਨਿਆਦੀ ਸਵਾਲ ਦੇ ਆਪੇ-ਦਿੱਤੇ ਉਸ ਕੱਤਈ ਜਵਾਬ ਦਾ ਅਮਲੀ ਤੇ ਸਿਖਰੀ ਰੂਪ ਪਰਗਟ ਕਰਦੀ ਹੈ ਜੋ ਉਨ੍ਹਾਂ ਦੇ ਸ਼ਾਹਕਾਰ; 'ਜਪੁਜੀ' ਦੀ ਪਹਿਲੀ ਪਉੜੀ ਵਿਚ ਇਉਂ ਅੰਕਿਤ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਇਹ ਸਬਰ-ਸ਼ੁਕਰ ਅਤੇ ਰਾਜ਼ੀ-ਬਰ-ਰਜ਼ਾ ਰਹਿਣ ਵਾਲੇ ਜੀਵਨ ਲਈ ਦਿੱਤੇ ਗਏ ਉਸ ਸੰਦੇਸ਼ ਦੀ ਵੀ ਸੂਚਕ ਹੈ ਜੋ ਜਗਤ-ਗੁਰੂ ਨੇ ਆਪਣਾ ਜਗ-ਨਿਸਤਾਰੇ ਦਾ ਪ੍ਰੋਗਰਾਮ ਅਰੰਭਣ ਤੋਂ ਪਹਿਲਾਂ, ਸੁਲਤਾਨਪੁਰ ਦੇ ਕਾਜ਼ੀ ਦੀ ਪੁੱਛ ਦੇ ਜਵਾਬ ਵਿਚ ਇਉਂ ਪ੍ਰਗਟ ਕੀਤਾ ਸੀ:

*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

**ਅਰਥਾਤ:**

"ਅਸਲੀ ਮੁਸਲਮਾਨ ਜਾਂ ਇਨਸਾਨ ਉਹ ਮਨੁੱਖ ਹੈ ਜੋ ਰੱਬ ਦੀ ਰਜ਼ਾ ਨੂੰ ਸਿਰ-ਮੱਥੇ ਮੰਨੇ, ਉਸ ਦੇ ਭਾਣੇ ਉਤੇ ਸਾਕਰ ਰਹੇ; ਅਤੇ ਆਪਣੀ ਹਉਮੈਂ ਨੂੰ ਛਿੱਕੇ ਉਤੇ ਟੰਗ ਕੇ, ਕੇਵਲ ਰੱਬ ਨੂੰ ਹੀ ਹਰ ਥਾਂ, ਸਮੇਂ, ਤੇ ਸਥਿਤੀ ਵਿਚ ਕਰਨ-ਕਰਾਵਨਹਾਰ ਪਰਵਾਨ ਕਰੇ।" ਭਾਣਾ ਮੰਨਣ ਦਾ ਮਤਲਬ ਹੀ ਅਕਾਲ ਪੁਰਖ ਦੇ ਹੁਕਮ ਜਾਂ ਰਜ਼ਾ ਨੂੰ ਆਪਣੀ ਇੱਛਾ ਜਾਂ ਮਰਜ਼ੀ ਤੋਂ ਉੱਪਰ ਤੇ ਵਿਆਪਕ ਜਾਣ ਕੇ, ਉਸ ਸਾਹਮਣੇ ਆਪਣਾ ਸਿਰ ਨਿਵਾਉਣਾ ਹੈ।

ਗੁਰੂ ਸਾਹਿਬਾਨ ਦਾ ਇਹ ਇਕ ਅਟੱਲ ਵਿਸ਼ਵਾਸ ਸੀ ਕਿ ਸੰਸਾਰ ਦਾ ਸਾਰਾ ਸਿਲਸਲਾ ਕੇਵਲ ਪ੍ਰਭੂ ਦੇ ਹੀ ਹੁਕਮ ਜਾਂ ਭਾਣੇ ਅਨੁਸਾਰ ਚੱਲ ਰਿਹਾ ਹੈ:

*ਤੇਰਾ ਭਾਣਾ ਸਭੁ ਕਿਛੁ ਹੋਵੈ॥ ਮਨਹਠਿ ਕੀਚੈ ਅੰਤਿ ਵਿਗੋਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੩੫੬)*

ਇਸ ਦੇ ਨਾਲ ਹੀ, ਉਨ੍ਹਾਂ ਨੂੰ ਇਸ ਗੱਲ ਦਾ ਵੀ ਪੱਕਾ ਯਕੀਨ ਸੀ ਕਿ ਮਨੁੱਖ

* *ਗੁਰਪੁਰਵਾਸੀ*

ਲਈ ਪ੍ਰਭੂ ਦੇ ਇਸ ਭਾਣੇ ਨੂੰ ਸਿਰ-ਮੱਥੇ ਮੰਨਣ ਵਿਚ ਹੀ ਸੁੱਖ ਤੇ ਸ਼ਾਂਤੀ ਹੈ:

*ਭਾਣਾ ਮੰਨੇ ਸਦਾ ਸੁਖੁ ਹੋਇ॥ ਨਾਨਕ ਸਚਿ ਸਮਾਵੈ ਸੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੪)*

ਅਤੇ ਇਸ ਨੂੰ ਨਾ ਮੰਨਣ ਜਾਂ ਉਲੰਘਣ ਦਾ ਜਤਨ ਕਰਨ ਵਿਚ ਦੁੱਖ ਤੇ ਅਸ਼ਾਂਤੀ ਹੈ:

*ਮਨਮੁਖੁ ਅੰਧੁ ਕਰੇ ਚਤੁਰਾਈ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ,੧੦੬੪)*

ਪਰ ਭਾਣਾ ਮੰਨਣ ਲਈ, ਲੋੜੀਂਦੀ ਹਿੰਮਤ ਤੇ ਅਟਕਲ ਵੀ ਆਪਣੀ ਚਤੁਰਾਈ ਦੀ ਥਾਂ, ਅਕਾਲ ਪੁਰਖ ਦੀ ਮਿਹਰ ਸਦਕੇ ਹੀ ਪ੍ਰਾਪਤ ਹੁੰਦੀ ਹੈ:

*ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੬੩)*

ਪਰੰਤੂ ਇਹ ਮਹਾਨ ਤੁਕ ਅਜਿਹੇ ਸਿਧਾਂਤ ਦੀ ਸੂਚਕ ਹੋਣ ਤੋਂ ਛੁੱਟ, ਇਕ ਅਦੁੱਤੀ ਸ਼ਖ਼ਸੀਅਤ ਤੇ ਉਸ ਦੀ ਬੇਮਿਸਾਲ ਸ਼ਹੀਦੀ, ਇਕ ਇਨਕਲਾਬੀ ਪ੍ਰੋਗਰਾਮ ਤੇ ਉਸ ਦੇ ਵਚਿੱਤਰ ਇਤਿਹਾਸ ਦੀ ਵੀ ਲਖਾਇਕ ਹੈ।

ਪੰਜਵੀਂ ਨਾਨਕ-ਜੋਤਿ, ਸ੍ਰੀ ਗੁਰੂ ਅਰਜਨ ਦੇਵ ਜੀ, ਦਾ ਤਾਂ ਸਾਰਾ ਜੀਵਨ ਹੀ ਅਜਿਹੇ ਭਾਣਾ-ਸਿਧਾਂਤ ਦਾ ਇਕ ਅਜਬ ਤੇ ਅਨੂਠਾ ਪ੍ਰਗਟਾਓ ਹੈ। ਉਸ ਦੀ ਅੰਤਮ ਤੇ ਹਿਰਦਾਵੇਦਕ ਘਟਨਾ, ਇਸ ਮਹਾਨ ਬਿਰਤੀ ਤੇ ਸਿਧਾਂਤ ਦਾ ਇਕ ਮਾਨੋ ਸਿਖਰ ਹੈ। ਕਮਾਲ ਇਹ ਹੈ ਕਿ ਉਸ ਵਿਚ ਇਸ ਦੀ ਪ੍ਰਾਪਤੀ ਤੇ ਪ੍ਰਗਟਾਓ ਕੇਵਲ 'ਭਾਣਾ ਮੰਨਣ' ਤਕ ਹੀ ਸੀਮਤ ਨਹੀਂ ਰਿਹਾ। ਇਹ ਤਾਂ ਸਗੋਂ ਉਨ੍ਹਾਂ ਦੇ ਇਸ ਵਿਸ਼ਵਾਸ ਦਾ ਵੀ ਸਾਖਿਆਤ ਸਰੂਪ ਬਣ ਗਿਆ ਸੀ:

*ਤੇਰਾ ਕੀਤਾ ਜਿਸੁ ਲਾਗੈ ਮੀਠਾ॥*
*ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧)*

ਰੱਬ ਦੇ ਭਾਣੇ ਨੂੰ ਇਉਂ ਮਿੱਠਾ ਕਰ ਮੰਨਣਾ, ਉਸ ਦੀ ਰਜ਼ਾ ਉੱਤੇ ਚਾਈਂ-ਚਾਈਂ ਰਾਜ਼ੀ ਰਹਿਣਾ ਅਤੇ ਹਰ ਦੁਖ-ਤਕਲੀਫ ਨੂੰ ਖਿੜੇ-ਮੱਥੇ ਸਹਿੰਦਿਆਂ ਇਉਂ ਗਾਉਂਦੇ ਜਾਣਾ:

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੫੭)*

ਦੁਖਾਂ-ਕਲੇਸ਼ਾਂ ਵਿਚ ਪੀੜਿਤ ਮਨੁੱਖਤਾ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਪੇ ਕਮਾਅ-ਅਜ਼ਮਾਅ ਕੇ ਦੱਸੀ ਹੋਈ ਇਹ ਸਭ ਤੋਂ ਵੱਡੀ ਤੇ ਵਧੀਆ ਜੁਗਤੀ ਹੈ।

ਇਹ ਇਕ ਹਕੀਕਤ ਹੈ ਕਿ ਜ਼ਿੰਦਗੀ ਦੀ ਕੋਈ ਪੀੜ ਜਾਂ ਭੀੜ ਅਜਿਹੀ ਨਹੀਂ ਜੋ ਤਰਤਾਲੀ ਵਰ੍ਹੇ ਦੇ ਸੰਖੇਪ ਜੀਵਨ ਵਿਚ ਉਨ੍ਹਾਂ ਦੇ ਸਿਰ ਨਾ ਆ ਪਈ ਹੋਵੇ; ਕੋਈ

ਔਕੜ ਜਾਂ ਉਲਝਣ ਅਜਿਹੀ ਨਹੀਂ ਜੋ ਉਨ੍ਹਾਂ ਦੇ ਪੱਲੇ ਨਾ ਪੈ ਗਈ ਹੋਵੇ। ਕੋਈ ਕਸ਼ਟ ਜਾਂ ਤਸੀਹਾ ਅਜਿਹਾ ਨਹੀਂ ਜੋ ਅੱਖਾਂ ਮੀਟਣ ਤੋਂ ਪਹਿਲਾਂ ਉਨ੍ਹਾਂ ਨੂੰ ਝੱਲਣਾ, ਸਹਿਣਾ ਨਾ ਪਿਆ ਹੋਵੇ। ਪਰ ਉਸ ਘੋਰ ਤੇ ਅਜਰ ਸਥਿਤੀ ਨੂੰ ਵੀ ਰੱਬ ਜੀ ਦੀ ਦਾਤ ਸਮਝਦਿਆਂ; ਉਨ੍ਹਾਂ ਸਾਰੇ ਤਸੀਹਿਆਂ ਨੂੰ ਉਸੇ ਦੇ 'ਕਰਤਬ' ਜਾਣਦਿਆਂ; ਅਤੇ ਅਹਿੱਲ ਇਰਾਦੇ ਤੇ ਅਟੁੱਟ ਵਿਸ਼ਵਾਸ ਨਾਲ ਉਸ ਦੇ ਭਾਣੇ ਨੂੰ ਮਿੱਠਾ ਕਰ ਮੰਨਦਿਆਂ, ਇਹ ਦਿਲ-ਵਿੰਨ੍ਹਵਾਂ ਸ਼ਬਦ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਹੀ ਅਲਾਪਦੇ ਰਹੇ ਹਨ:

*ਮੀਤ ਕਰੈ ਸੋਈ ਹਮ ਮਾਨਾ॥*
*ਮੀਤ ਕੇ ਕਰਤਬ ਕੁਸਲ ਸਮਾਨਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੮੭)*

ਹੋਰ ਤਾਂ ਹੋਰ, ਉਨ੍ਹਾਂ ਦੇ ਆਪਣੇ ਵੱਡੇ ਭਰਾ, ਬਾਬਾ ਪ੍ਰਿਥੀ ਚੰਦ, ਨੇ ਵੀ ਉਨ੍ਹਾਂ ਨੂੰ ਜਿੱਚ ਕਰਨ ਤੇ ਹਾਣ ਪਹੁੰਚਾਉਣ ਵਿਚ ਕੋਈ ਕਸਰ ਨਹੀ ਛੱਡੀ ਸੀ। ਜੋ ਮੀਣੇ ਤੇ ਈਰਖੀ ਮਨੁੱਖ ਆਪਣੇ ਗੁਰੂ-ਪਿਤਾ ਸ੍ਰੀ ਗੁਰੂ ਰਾਮਦਾਸ ਜੀ, ਨੂੰ ਵੀ ਉਨ੍ਹਾਂ ਦੇ ਜੀਉਂਦੇ-ਜੀਅ ਬੇਹੱਦ ਤੰਗ ਕਰਦੇ ਰਹੇ ਸਨ, ਉਹ ਉਨ੍ਹਾਂ ਦੇ ਜੋਤੀ-ਜੋਤਿ ਸਮਾਉਣ ਪਿੱਛੋਂ ਆਪਣੇ ਇਸ ਨਿੱਕੇ ਭਰਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੀ ਕਿੰਨੇ ਕੁ ਹਮਦਰਦ ਤੇ ਮਦਦਗਾਰ ਹੋ ਸਕਦੇ ਸਨ? ਉਨ੍ਹਾਂ ਨੇ ਤਾਂ ਗੁਰੂ-ਘਰ ਦੇ ਦੋਖੀਆਂ, ਮਸੰਦਾਂ ਤੇ ਸਰਕਾਰੀ ਕਰਮਚਾਰੀਆਂ ਨਾਲ ਰਲ-ਮਿਲ ਕੇ ਜੋ ਸ਼ਰਾਰਤਾਂ, ਸਾਜ਼ਿਸ਼ਾਂ ਤੇ ਨਾਕਾਬੰਦੀਆਂ ਕੀਤੀਆਂ, ਉਨ੍ਹਾਂ ਦਾ ਬਿਆਨ ਤਾਂ ਕੀ ਖਿਆਲ ਹੀ ਮਨੁੱਖੀ ਹਿਰਦੇ ਨੂੰ ਕੰਬਾਅ ਦੇਂਦਾ ਹੈ। ਪਰ ਪੰਜਵੇਂ ਪਾਤਸ਼ਾਹ ਅਖੀਰ ਤਕ ਅਡੋਲ ਨਿਰਵੈਰ ਤੇ ਸ਼ਾਂਤ-ਚਿਤ ਰਹੇ ਸਨ। ਉਹ ਤਾਂ ਬੜੇ ਬਿਖੜੇ ਹਾਲਾਤ ਵਿਚ ਵੀ ਹਰੀ-ਸਿਮਰਨ ਤੇ ਲੋਕ-ਸੇਵਾ ਵਿਚ ਰੁੱਝੇ ਹੋਏ ਅਤੇ ਸਬਰ ਤੇ ਸ਼ੁਕਰ ਨਾਲ ਮੱਘੇ ਹੋਏ, ਮਾਨੋ ਉੱਚੀ ਹੇਕ ਨਾਲ ਇਉਂ ਗਾਉਂਦੇ ਰਹੇ:

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥੧॥*
*ਜੋ ਪ੍ਰਭ ਕੀਨੋ ਸੋ ਭਲ ਮਾਨਿਓ ਏਹ ਸੁਮਤਿ ਸਾਧੂ ਤੇ ਪਾਈ॥੨॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੯)*

ਸਰਕਾਰੀ ਹਾਕਮ, ਸੁਲਹੀ ਖਾਨ ਤੇ ਸੁਲਭੀ ਖਾਨ, ਹੱਲੇ ਕਰਨ ਆਏ ਤਾਂ ਸਤਿਗੁਰੂ ਕੇਵਲ ਅਕਾਲ ਪੁਰਖ ਉੱਤੇ ਹੀ ਟੇਕ ਰਖਦਿਆਂ ਅਤੇ ਸ਼ਾਂਤ-ਚਿਤ ਰਹਿੰਦਿਆਂ, ਉਨ੍ਹਾਂ ਦੀ ਨਾਕਾਮੀ ਉੱਤੇ ਰੱਬੀ ਮਿਹਰ ਤੇ ਸ਼ੁਕਰਾਨੇ ਦੇ ਅਜਿਹੇ ਸੋਹਿਲੇ ਗਾਉਂਦੇ ਰਹੇ:

*ਸੁਲਹੀ ਤੇ ਨਾਰਾਇਣ ਰਾਖੁ॥*
*ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੨੫)*

ਮੀਣਿਆਂ ਤੇ ਹੋਰ ਗੁਰੂ-ਦੋਖੀਆਂ ਦੀ ਗੁਪਤ ਗੋਂਦ ਅਕਬਰ ਬਾਦਸ਼ਾਹ ਦੇ ਹਜ਼ੂਰ 'ਮੇਜਰਨਾਮਾ', ਭਾਵ ਸ਼ਿਕਾਇਤਨਾਮਾ, ਦੇ ਰੂਪ ਵਿਚ ਪੇਸ਼ ਹੋਈ। ਦੂਤੀਆਂ ਨੇ ਆਪਣੇ ਵੱਲੋਂ ਪੂਰਾ ਟਿੱਲ ਲਾਇਆ, ਪਰ ਸੱਚ-ਨਿਆਂ ਦੀ ਜਿੱਤ ਹੋਈ ਅਤੇ ਸਾਬਰ

ਤੇ ਸ਼ਾਕਰ ਸਤਿਗੁਰੂ ਨੇ ਅਕਾਲ ਪੁਰਖ ਦਾ ਧੰਨਵਾਦ ਕਰਦਿਆਂ, ਫੁਰਮਾਇਆ:

*ਮਹਜਰੁ ਝੂਠਾ ਕੀਤੋਨੁ ਆਪਿ॥*
*ਪਾਪੀ ਕਉ ਲਾਗਾ ਸੰਤਾਪੁ॥...*
*ਨਾਨਕ ਸਰਨਿ ਪਰੇ ਦਰਬਾਰਿ॥ ਰਾਖੀ ਪੈਜ ਮੇਰੈ ਕਰਤਾਰਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੯)*

ਅਕਬਰ ਦੇ ਇਕ ਉੱਘੇ ਵਜ਼ੀਰ, ਬੀਰਬਲ ਨੇ ਹਮਲਾ ਕਰਨ ਦੀ ਧਮਕੀ ਦਿੱਤੀ। ਉਸ ਦੇ ਕੂਚ-ਏਲਾਨ ਦੇ ਜਵਾਬ ਵਿਚ, ਆਪਣੇ ਆਪ ਨੂੰ 'ਗੋਸਾਈ ਦਾ ਪਹਿਲਵਾਨੜਾ' ਕਹਿਣ ਵਾਲੇ ਸ੍ਰੀ ਗੁਰੂ ਅਰਜਨ ਸਾਹਿਬ ਨੇ ਐਲਾਨੀਆ ਆਖਿਆ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੭੪)*

ਆਖਰ, ਜਹਾਂਗੀਰ ਬਾਦਸ਼ਾਹ ਨੇ, ਖੁਦ ਆਪਣੇ ਲਿਖਤੀ ਬਿਆਨ ਅਨੁਸਾਰ, ਉਨ੍ਹਾਂ ਦੀ 'ਦੁਕਾਨ-ਏ-ਬਾਤਲ' (ਕੂੜ ਦੀ ਦੁਕਾਨ, ਭਾਵ-ਗੁਰਸਿੱਖੀ) ਨੂੰ ਬੰਦ ਕਰਨ ਲਈ, ਉਨ੍ਹਾਂ ਨੂੰ ਇਸਲਾਮ ਦੇ ਘੇਰੇ ਵਿਚ ਲਿਆਉਣ ਅਤੇ ਨਾ ਮੰਨਣ ਦੀ ਸੂਰਤ ਵਿਚ, 'ਯਾਸਾ' ਦੇ ਵਿਧਾਨ ਅਨੁਸਾਰ ਉਨ੍ਹਾਂ ਨੂੰ ਤਸੀਹੇ ਦੇ ਕੇ ਮਾਰ-ਮੁਕਾਉਣ (ਸ਼ਹੀਦ ਕਰਨ) ਦਾ ਹੁਕਮ ਵੀ ਜਾਰੀ ਕਰ ਦਿੱਤਾ। ਸਤਿਗੁਰੂ ਨੇ ਸ਼ਾਹੀ ਹੁਕਮ ਮਿਲਦਿਆਂ ਹੀ, ਭਾਈ ਗੁਰਦਾਸ ਜੀ ਨੂੰ ਬੈਠ ਸਮਝਾਇਆ:

*ਸਾਡਾ ਲਗੇਗਾ ਸੀਸ ਇਹ ਨਿਸਚਾ ਆਇਆ...*
*ਸਰੀਰ ਹੈ ਛੁਟਣਾ, ਸੰਸਾ ਨਹੀ ਕੋਈ,*
*ਰਜ਼ਾਇ ਖਾਵੰਦ ਦੀ ਹੈ, ਇਸ ਤਰ੍ਹਾਂ ਹੋਈ। (ਬੰਸਾਵਲੀ, ੭. ਪੰਜਵਾਂ)*

ਰੱਬ ਦੀ ਇਸ ਰਜ਼ਾ ਨੂੰ ਵੀ ਬਿਨਾਂ ਕਿਸੇ ਹੀਲ-ਹੁੱਜਤ ਜਾਂ ਸ਼ਿਕਵੇ-ਸ਼ਿਕਾਇਤ ਦੇ ਇਉਂ ਖਿੜੇ-ਮੱਥੇ ਮੰਨਦਿਆਂ:

*ਜੋ ਤੁਧੁ ਭਾਵੈ ਸੋ ਪਰਵਾਣੁ॥ ਤੇਰੇ ਭਾਣੇ ਨੋ ਕੁਰਬਾਣੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੬)*

ਜਾਬਰ ਤੇ ਜ਼ਾਲਮ ਸਰਕਾਰ ਦੀ ਕੋਈ ਵੀ ਈਨ ਪ੍ਰਵਾਨ ਨਾ ਕਰਦਿਆਂ, ਉਹ ਲਗਾਤਾਰ ਕਈ ਦਿਨ ਅਸਹਿ ਤੇ ਅਕਹਿ ਕਸ਼ਟ ਸਹਾਰਦਿਆਂ-

*ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੪)*

ਦੀ ਧੁਨ ਉਚਾਰਦਿਆਂ, ਆਖ਼ਰੀ ਦਮ ਤਕ ਚੜ੍ਹਦੀ ਕਲਾ ਵਿਚ ਵਿਚਰਦਿਆਂ ਰੱਬ ਜੀ ਦਾ ਸ਼ੁਕਰ ਮਨਾਉਂਦਿਆਂ ਅਤੇ ਮਾਨਵੀ ਹਿੱਤਾਂ ਦੀ ਜੈ-ਜੈਕਾਰ ਬੁਲਾਉਂਦਿਆਂ, ੩੦ ਮਈ, ੧੬੦੬ ਈ. ਨੂੰ ਸ਼ਹੀਦ ਹੋ ਗਏ।

ਇਨਸਾਨੀ ਅਕਲ ਇਹ ਕੁਝ ਸੋਚਣ ਲੱਗਿਆਂ ਵੀ ਹੈਰਾਨ ਹੋ ਜਾਂਦੀ ਹੈ ਕਿ ਸ਼ਹੀਦਾਂ ਦੇ

ਅਜਿਹੇ ਸਿਰਤਾਜ ਵੱਲੋਂ ਸਿੱਖ ਧਰਮ ਨੂੰ "ਅਹਿਲ-ਏ-ਕਿਤਾਬ" ਬਣਾਉਣ ਲਈ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਤਿਆਰੀ, "ਅਹਿਲ-ਏ-ਮੁਕਾਮ" ਬਣਾਉਣ ਲਈ ਅੰਮ੍ਰਿਤਸਰ ਤੇ ਹਰਿਮੰਦਰ ਸਾਹਿਬ' ਦੀ ਉਸਾਰੀ, ਅਤੇ "ਅਹਿਲ-ਏ-ਸ਼ਮਸੀਰ" ਬਣਾਉਣ ਲਈ *ਮੂਰਤਿ ਹਰਿਗੋਬਿੰਦ ਸਵਾਰੀ।* ਵਰਗੇ ਨਿਗਰ, ਉਸਾਰੂ ਤੇ ਯਾਦਗਾਰੀ ਕਾਰਜ ਅਜਿਹੇ ਬਿਖੜੇ ਤੇ ਨਿਰਦਈ ਹਾਲਾਤ ਵਿਚ ਹੀ ਹੁੰਦੇ ਰਹੇ ਸਨ- ਹਾਂ, ਅਜਿਹੇ ਹਾਲਾਤ ਵਿਚ ਜਦੋਂ ਇਕਲੌਤੇ ਤੇ ਸਹਿਕ-ਸਹਿਕੀਵੇਂ ਪੁੱਤਰ ਦੀ ਜਾਨ ਨੂੰ ਕਦੇ ਤਾਪ, ਕਦੇ ਸੀਤਲਾ ਤੇ ਕਦੇ ਤਾਇਆ ਜੀ ਚੰਬੜੇ ਰਹੇ ਸਨ, ਜਦੋਂ ਸ਼ਰੀਕੇ ਦੀ ਨਾਕਾਬੰਦੀ ਕਾਰਨ ਲੰਗਰ ਮਸਤਾਨੇ ਤੇ ਕੀਰਤਨੀਏ ਬਸੂਕਰੇ ਗਏ ਸਨ; ਜਦੋਂ ਸਰਕਾਰੀ ਹਾਕਮ ਨਿੱਤ-ਨਵੀਆਂ ਰਿਕਤਾਂ ਛੇੜਦੇ, ਮਾਰੂ ਹਮਲੇ ਕਰਦੇ ਤੇ ਕਾਫੀਆ ਤੰਗ ਕਰਦੇ ਰਹੇ ਸਨ; ਜਦੋਂ ਕਾਲ ਤੇ ਵਬਾ ਦੇ ਸ਼ਿਕਾਰ ਲਾਹੌਰ ਵਿਚ ਉਹ ਪਰਵਾਰ-ਸਹਿਤ ਮਹੀਨਿਆਂ-ਬੱਧੀ ਲੋਕ-ਸੇਵਾ ਲਈ ਜੂਝਦੇ ਰਹੇ ਸਨ ਅਤੇ ਜਦੋਂ ਉਹ ਸਿੱਖੀ ਦੇ ਸੰਗਠਨ ਅਤੇ ਸਿੱਖਾਂ ਦੀ ਆਰਥਿਕਤਾ ਉੱਨਤ ਕਰਨ ਲਈ ਉਨ੍ਹਾਂ ਲਈ ਦਸਤਕਾਰੀ ਤੇ ਤਜਾਰਤ ਵਾਸਤੇ ਲੋੜੀਂਦੇ ਬਾਨ੍ਹਣੂੰ ਬੰਨ੍ਹ ਰਹੇ ਸਨ। ਹੋਰ ਤਾਂ ਹੋਰ, ਛੇਹਰਟਾ, ਤਰਨਤਾਰਨ ਸਾਹਿਬ, ਕਰਤਾਰਪੁਰ ਸਾਹਿਬ ਤੇ ਸ੍ਰੀ ਹਰਿਗੋਬਿੰਦਪੁਰ ਵਰਗੇ ਘੁੱਗ-ਵਸਦੇ ਨਗਰਾਂ ਦੀ ਨਵ-ਉਸਾਰੀ ਵੀ ਉਸੇ ਸਥਿਤੀ ਦੀ ਉਪਜ ਤੇ ਇਸੇ ਬਿਰਤੀ ਦੇ ਹੀ ਯਾਦਗਾਰੀ ਚਮਤਕਾਰ ਹਨ। ਲੱਖਾਂ-ਕਰੋੜਾਂ ਨੂੰ ਰਹਿੰਦੀ ਦੁਨੀਆ ਤਕ ਸੁਖ ਪਹੁੰਚਾਉਣ ਅਤੇ ਤਪੀਆਂ ਆਤਮਵਾਂ ਨੂੰ ਠੰਢ ਦੁਆਉਣ ਦੀ ਸਮਰੱਥਾ ਰੱਖਣ ਵਾਲੀ ਸੁਖਮਨੀ ਵੀ ਉਸੇ ਬਿਖੜੇ ਸਮੇਂ ਤੇ ਅਦੁੱਤੀ ਸ਼ਖ਼ਸੀਅਤ ਦੀ ਦੇਣ ਹੈ ਜੋ ਇਨ੍ਹਾਂ ਸਭ ਵਿਰੋਧੀ ਸ਼ਕਤੀਆਂ ਨਾਲ ਟੱਕਰ ਲੈਂਦੀ ਹੋਈ ਆਪਣੇ ਆਦਰਸ਼, ਵਿਸ਼ਵਾਸ ਤੇ ਸਮਰਪਣ ਨੂੰ ਸ਼ਹਾਦਤ ਤੋਂ ਵੀ ਚੋਖਾ ਚਿਰ ਪਹਿਲਾਂ ਆਪਣੇ ਹਿਰਦੇ ਦੀਆਂ ਧੁਰ ਡੂੰਘਾਈਆਂ ਵਿੱਚੋਂ ਇਉਂ ਗਾਉਂਦੀ ਤੇ ਸੁਣਾਉਂਦੀ ਰਹੀ ਸੀ:

*ਜੈਸੀ ਆਗਿਆ ਕੀਨੀ ਠਾਕੁਰਿ*
*ਤਿਸ ਤੇ ਮੁਖੁ ਨਹੀ ਮੋਰਿਓ॥*
*ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ*
*ਉਠਿ ਉਆਹੂ ਕਉ ਦਉਰਿਓ॥੨॥*
*ਆਗਿਆ ਮਹਿ ਭੂਖ ਸੋਈ ਕਰਿ ਸੂਖਾ*
*ਸੋਗ ਹਰਖ ਨਹੀ ਜਾਨਿਓ॥*
*ਜੋ ਜੋ ਹੁਕਮੁ ਭਇਓ ਸਾਹਿਬ ਕਾ*
*ਸੋ ਮਾਥੈ ਲੇ ਮਾਨਿਓ॥੩॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੦੦)*

ਅਜਿਹੇ ਔਖੇ ਤੇ ਅਜ਼ਮਾਇਸ਼ੀ ਹਾਲਾਤ ਵਿਚ ਵੀ ਅਜਿਹੀ ਸਰਬਸੁਖਦਾਊ ਰੁਚੀ, ਸਮਦ੍ਰਿਸ਼ਟੀ ਤੇ ਕਾਰਗੁਜ਼ਾਰੀ ਕੇਵਲ ਕੋਈ ਅਜਿਹਾ ਕਾਮਲ, ਦੂਰਦਰਸ਼ੀ ਤੇ

ਪਰਉਪਕਾਰੀ ਮਹਾਂਪੁਰਖ ਹੀ ਕਾਇਮ ਰੱਖ ਸਕਦਾ ਹੈ ਜਿਸ ਦੇ ਦਿਲ ਵਿਚ ਅਕਾਲ ਪੁਰਖ ਦੀ ਹੋਂਦ ਤੇ ਮਿਹਰ ਉੱਤੇ ਪੂਰਨ ਭਰੋਸਾ ਹੋਵੇ ਅਤੇ ਜੋ ਖੁਲ੍ਹੇ ਬੰਦ ਆਖੇ:

*– ਪਾਰਬ੍ਰਹਮੁ ਪੂਰਾ ਮੇਰੈ ਨਾਲਿ॥*
*ਗੁਰਿ ਪੂਰੈ ਪੂਰੀ ਸਭ ਰਾਖੀ ਹੋਏ ਸਰਬ ਦਇਆਲ॥੧॥ ਰਹਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ,੬੨੧)*

*– ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥*
*ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੯)*

ਜੋ ਉਸ ਦੇ ਭੈ, ਭਾਉ ਤੇ ਭਗਤੀ ਵਿਚ ਤਨੋ-ਮਨੋ ਲੀਨ ਹੋਵੇ; ਜੋ ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣ ਲਈ ਸਰਾਸਰ ਦ੍ਰਿੜ੍ਹ ਹੋਵੇ ਅਤੇ ਉਸੇ ਦ੍ਰਿੜ੍ਹਤਾ ਸਦਕੇ ਨਿਰਭੈ ਹੋ ਕੇ ਲਿਖੇ:

*ਸੋ ਕਤ ਡਰੈ ਜਿ ਖਸਮ ਸਮ੍ਾਰੈ॥*
*ਡਰਿ ਡਰਿ ਪਚੇ ਮਨਮੁਖ ਵੇਚਾਰੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੨)*

ਅਤੇ ਜੋ ਅਜਿਹੇ ਨਿਸਚੇ ਤੇ ਬਿਰਤੀ ਸਦਕੇ ਆਲ੍ਹਾ ਦਰਜੇ ਦੀ ਮਾਨਵ-ਸੇਵਾ ਤੇ ਚੜ੍ਹਦੀ ਕਲਾ ਦੀ ਸਪਿਰਟ ਨਾਲ ਵੀ ਓਤਪੋਤ ਹੋਵੇ; ਨਾਲੇ ਰੱਬ ਜੀ ਨੂੰ ਦੋਵੇਂ ਹੱਥ ਜੋੜ ਕੇ ਆਖ ਸਕੇ:

*ਜੋ ਤੁਧੁ ਭਾਵੈ ਸੋ ਭਲਾ ਪਿਆਰੇ ਤੇਰੀ ਅਮਰੁ ਰਜਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਜਿਹੀ ਸੇਵਾ, ਸਪਿਰਿਟ ਤੇ ਸ਼ਹੀਦੀ ਨੇ ਹੀ ਇਸ ਮਕੂਲੇ ਨੂੰ ਅਮਲੀ ਤੌਰ 'ਤੇ ਸੱਚ ਕਰ ਵਿਖਾਇਆ ਹੈ:

*ਸ਼ਹੀਦ ਕੀ ਮੌਤ ਹੈ, ਵਹੁ ਕੌਮ ਕੀ ਹਯਾਤ ਹੈ,*
*ਹਯਾਤ ਬੀ ਹਯਾਤ ਹੈ, ਔਰ ਮੌਤ ਭੀ ਹਯਾਤ ਹੈ।*

ਉਨ੍ਹਾਂ ਦੀ ਇਹੋ ਸੇਵਾ, ਸਿਧਾਂਤ, ਸਵੈ-ਸਮਰਪਣ ਤੇ ਸਪਿਰਟ ਮਗਰਲੇ ਗੁਰੂ ਸਾਹਿਬਾਨ 'ਤੇ ਸਮੁੱਚੀ ਗੁਰਸਿੱਖੀ ਵਿਚ ਵੀ ਛੇਤੀ ਸਿੰਜਰ ਤੇ ਪਸਰ ਗਈ ਜਿਸ ਦੇ ਫਲਸਰੂਪ ਸਾਰਾ ਕੌਮੀ ਜੀਵਨ, ਕਰਤੱਵ ਤੇ ਆਚਰਨ, ਉਨ੍ਹਾਂ ਦੇ ਬੀਰ ਸਪੁੱਤਰ (ਸ੍ਰੀ ਗੁਰੂ ਹਰਿਗੋਬਿੰਦ ਸਾਹਿਬ), ਪੋਤੇ (ਸ੍ਰੀ ਗੁਰੂ ਤੇਗ ਬਹਾਦਰ ਜੀ) ਤੇ ਪੜਪੋਤੇ (ਸ੍ਰੀ ਗੁਰੂ ਗੋਬਿੰਦ ਸਿੰਘ ਜੀ), ਦੀ ਸੁਘੜ ਅਗਵਾਈ ਤੇ ਬੇਜੋੜ ਕੁਰਬਾਨੀ ਸਦਕੇ, ਉਸੇ ਸਾਂਚੇ ਵਿਚ ਢਲਣ ਲੱਗ ਪਿਆ ਸੀ।

ਮਗਰਲੇ ਸਿੱਖ ਇਤਿਹਾਸ ਤੇ ਉਸ ਦੀਆਂ ਸੁਨਹਿਰੀ ਰਵਾਇਤਾਂ ਪਿੱਛੇ ਵੀ ਉਨ੍ਹਾਂ ਦਾ ਇਹੋ ਸਿਧਾਂਤ ਤੇ ਸ਼ਹੀਦੀ, ਸਵੈ-ਸਮਰਪਣ ਤੇ ਸਪਿਰਿਟ ਹੀ ਕੰਮ ਕਰ ਰਹੀ ਜਾਪਦੀ ਹੈ। ■

# ਜੈਸਾ ਮਗਹਰੁ ਤੈਸੀ ਕਾਸੀ. . .

*-ਸਤਵਿੰਦਰ ਸਿੰਘ ਫੂਲਪੁਰ**

ਭਗਤ ਕਬੀਰ ਜੀ ਦੇ ਬਚਨ *ਜੈਸਾ ਮਗਹਰੁ ਤੈਸੀ ਕਾਸੀ* ਉਨ੍ਹਾਂ ਦੇ ਜੀਵਨ ਦੀ ਬਹੁਤ ਹੀ ਰੋਚਕ ਅਤੇ ਸਿੱਖਿਆ-ਭਰਪੂਰ ਸਾਖੀ ਦੀ ਯਾਦ ਨੂੰ ਤਾਜ਼ਾ ਕਰਦਾ ਹੈ। ਇਹ ਸਾਖੀ ਬਿਪਰਵਾਦ ਦੀ ਸਦੀਆਂ ਪੁਰਾਣੀ ਅੰਧ-ਵਿਸ਼ਵਾਸੀ ਤੇ ਕਰਮ-ਕਾਂਡੀ ਰੀਤ ਦਾ ਖੰਡਨ ਕਰ ਕੇ ਧਰਮ ਦੀ ਨਿਰੋਈ ਜੀਵਨ-ਜਾਚ ਵਾਲੇ ਆਦਰਸ਼ ਨੂੰ ਪ੍ਰਗਟ ਕਰਦੀ ਹੈ। ਇਸ ਸਾਖੀ ਬਾਰੇ ਵਿਸਥਾਰ ਵਿਚ ਚਰਚਾ ਕਰਨ ਤੋਂ ਪਹਿਲਾਂ ਅਸੀਂ ਭਗਤ ਕਬੀਰ ਜੀ ਦੇ ਜੀਵਨ ਅਤੇ ਵਿਚਾਰਧਾਰਾ ਬਾਰੇ ਸੰਖੇਪ ਰੂਪ ਵਿਚ ਜਾਣਨ ਦੀ ਕੋਸ਼ਿਸ਼ ਕਰਾਂਗੇ।

**ਜਨਮ :** ਭਗਤ ਕਬੀਰ ਜੀ ਮੱਧਕਾਲੀ ਭਗਤੀ ਲਹਿਰ ਦੇ ਭਗਤ ਸਾਹਿਬਾਨ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। ਆਪ ਜੀ ਦਾ ਜਨਮ ਜੇਠ ਸੁਦੀ ੧੫ ਸੰਮਤ, ੧੪੫੫ ਮੁਤਾਬਕ ੧੩੯੮ ਈ. ਨੂੰ ਬਨਾਰਸ ਵਿਖੇ ਹੋਇਆ। ਆਪ ਜੀ ਦੀ ਪਰਵਰਿਸ਼ ਮੁਸਲਮਾਨ ਜੁਲਾਹੇ ਨੀਰੂ ਅਤੇ ਉਸ ਦੀ ਪਤਨੀ ਨੀਮਾ ਨੇ ਆਪਣੀ ਸੰਤਾਨ ਸਮਝ ਕੇ ਕੀਤੀ ਅਤੇ ਭਗਤ ਜੀ ਨੂੰ ਵਧੀਆ ਸੰਸਕਾਰ ਦਿੱਤੇ। ਬਨਾਰਸ ਹਿੰਦੂ ਮਤ ਦਾ ਧਾਰਮਿਕ ਅਸਥਾਨ ਹੋਣ ਕਾਰਨ ਭਗਤ ਕਬੀਰ ਜੀ ਨੂੰ ਵਿਦਵਾਨਾਂ ਨਾਲ ਵਿਚਾਰ-ਚਰਚਾ ਕਰਨ ਦਾ ਮੌਕਾ ਹਾਸਲ ਹੋਇਆ। ਰੋਸ਼ਨ ਦਿਮਾਗ ਹੋਣ ਕਾਰਨ ਉਨ੍ਹਾਂ ਬ੍ਰਾਹਮਣੀ ਮਤ ਦੀਆਂ ਬੁੱਸੀਆਂ ਕਰਮ-ਕਾਂਡੀ, ਅੰਧ-ਵਿਸ਼ਵਾਸੀ ਰਹੁ-ਰੀਤਾਂ, ਬਹੁਦੇਵ ਪੂਜਾ ਤੇ ਜਾਤ-ਪਾਤ ਆਦਿ ਨੂੰ ਯੁਕਤੀ-ਸੰਗਤ ਰੱਦ ਕਰ ਕੇ ਨਿਰੋਈ ਜੀਵਨ-ਜਾਚ ਵਾਲੀ ਅਧਿਆਤਮਿਕ ਬਾਣੀ ਦੀ ਰਚਨਾ ਕੀਤੀ।

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਨਮਾਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਮਨੁੱਖੀ ਜੀਵਨ ਨੂੰ ਰੁਸ਼ਨਾਉਣ ਵਾਲੇ ਰੂਹਾਨੀਅਤ ਦੇ ਖ਼ਜ਼ਾਨੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਉੱਚ ਅਧਿਆਤਮਿਕ ਅਵਸਥਾ ਨੂੰ ਪੁੱਜੇ ਹੋਏ ਪੰਦਰ੍ਹਾਂ ਭਗਤ ਸਾਹਿਬਾਨ ਦੀ ਜੋ ਗੁਰਮਤਿ ਆਸ਼ੇ ਨਾਲ ਮੇਲ ਖਾਂਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ, ਉਨ੍ਹਾਂ ਵਿਚ ਸਭ ਤੋਂ ਵੱਧ ਬਾਣੀ ਭਗਤ ਕਬੀਰ ਜੀ ਦੀ (੫੫੦ ਸ਼ਬਦ ੧੭ ਰਾਗਾਂ ਵਿਚ) ਹੈ।

**ਵਿਚਾਰਧਾਰਾ :** ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਇੱਕ ਪਰਮਾਤਮਾ ਦੀ ਭਗਤੀ ਕਰਨ, ਮਨੁੱਖਾਂ ਵਿਚ ਆਪਸੀ ਭਰਾਤਰੀ-ਭਾਵ ਪੈਦਾ ਕਰਨ, ਜਾਤ-ਪਾਤ, ਛੂਤ-ਛਾਤ ਅਤੇ ਹੋਰ ਸਮਕਾਲੀ ਧਾਰਮਿਕ ਪਖੰਡਾਂ ਨੂੰ ਖੰਡਨ ਕਰਨ ਉੱਪਰ

** ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ: ੯੯੧੪੪੧੯੪੮੪*

ਬਲ ਦਿੱਤਾ ਹੈ। ਭਗਤ ਕਬੀਰ ਜੀ ਬਾਣੀ ਰਾਹੀਂ ਆਪਣੀ ਗੱਲ ਬੜੀ ਦਲੀਲ ਨਾਲ ਕਰਦੇ ਹਨ।

**ਅਖੌਤੀ ਧਾਰਮਿਕ ਆਗੂਆਂ ਦਾ ਵਿਰੋਧ :** ਧਰਮ ਮਨੁੱਖ ਨੂੰ ਜੀਵਨ-ਜਾਚ ਸਿਖਾਉਂਦਾ ਹੈ, ਜਿਸ ਰਾਹੀਂ ਮਨੁੱਖ ਉੱਚ ਕਦਰਾਂ-ਕੀਮਤਾਂ ਨੂੰ ਆਪਣੇ ਜੀਵਨ ਅੰਦਰ ਧਾਰਨ ਕਰ ਕੇ ਪ੍ਰਭੂ ਦੀ ਭਗਤੀ ਕਰਦਿਆਂ ਆਪਣੇ ਜੀਵਨ ਨੂੰ ਸਵਾਰਦਾ ਹੈ। ਭਗਤ ਕਬੀਰ ਜੀ ਦੇ ਸਮੇਂ ਧਰਮ-ਕਰਮ ਨੂੰ ਬ੍ਰਾਹਮਣ ਵਰਗ ਨੇ ਆਪਣਾ ਨਿੱਜੀ ਅਧਿਕਾਰ ਸਮਝਿਆ ਹੋਇਆ ਸੀ। ਇਹ ਆਪ ਅਧਿਆਤਮਿਕਤਾ ਅਤੇ ਸਮਾਜਿਕ ਕਦਰਾਂ-ਕੀਮਤਾਂ ਤੋਂ ਬਿਲਕੁਲ ਸੱਖਣੇ ਹੋਣ ਕਾਰਨ ਇਨ੍ਹਾਂ ਨੇ ਧਰਮ ਕਰਮ ਨੂੰ ਕੇਵਲ ਲੋਕਾਂ ਦੇ ਧਨ ਦੀ ਲੁੱਟ ਦਾ ਸਾਧਨ ਬਣਾ ਲਿਆ ਸੀ। ਭਗਤ ਕਬੀਰ ਜੀ ਨੇ ਇਸ ਵਰਗ ਵਿਰੁੱਧ ਅਵਾਜ਼ ਉਠਾਈ ਅਤੇ ਕਿਹਾ ਕਿ, ਲੋਕੋ! ਇਹ ਕੋਈ ਧਾਰਮਿਕ ਆਗੂ ਨਹੀਂ ਹਨ, ਇਹ ਤਾਂ ਧਰਮ ਦੇ ਭੇਖ ਵਿਚ ਵੱਡੇ ਠੱਗ ਹਨ ਜੋ ਸਮੇਤ ਟਾਹਣੀਆਂ ਰੁੱਖਾਂ ਨੂੰ ਖਾ ਜਾਣ ਵਾਲੇ ਹਨ। ਇਨ੍ਹਾਂ ਅਭਿਮਾਨੀਆਂ ਨੇ ਕਿਸੇ ਨੂੰ ਸਿੱਧੇ ਰਸਤੇ ਕੀ ਪਾਉਣਾ, ਇਹ ਤਾਂ ਲੋਕਾਂ ਨੂੰ ਭਰਮ-ਜਾਲ ਵਿਚ ਫਸਾ ਕੇ ਲੁੱਟਣ ਜੋਗੇ ਹੀ ਹਨ:

*ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ॥*
*ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ॥*
*ਓਇ ਹਰਿ ਕੇ ਸੰਤ ਨ ਆਖੀਅਹਿ ਬਾਨਾਰਸਿ ਕੇ ਠਗ॥੧॥*
*ਐਸੇ ਸੰਤ ਨ ਮੋ ਕਉ ਭਾਵਹਿ॥*
*ਡਾਲਾ ਸਿਉ ਪੇਡਾ ਗਟਕਾਵਹਿ॥੧॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੬)*

**ਜਾਤ ਪਾਤ ਦਾ ਖੰਡਨ:** ਭਗਤ ਕਬੀਰ ਜੀ ਦੇ ਸਮੇਂ ਬ੍ਰਾਹਮਣ ਜਮਾਤ ਦੁਆਰਾ ਸਮਾਜ ਨੂੰ ਜਾਤ-ਪਾਤ ਵਿਚ ਵੰਡਿਆ ਹੋਇਆ ਸੀ। ਇਹ ਮੁੱਖ ਰੂਪ ਵਿਚ ਚਾਰ ਜਾਤਾਂ ਸਨ—ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ। ਬ੍ਰਾਹਮਣ ਆਪਣੇ ਆਪ ਨੂੰ ਸਰਵ-ਸ੍ਰੇਸ਼ਟ ਸਮਝਦਾ ਸੀ ਅਤੇ ਸ਼ੂਦਰਾਂ ਨਾਲ ਬਹੁਤ ਹੀ ਭੱਦਾ ਵਿਵਹਾਰ ਕੀਤਾ ਜਾਂਦਾ ਸੀ। ਸ਼ੂਦਰਾਂ ਨੂੰ ਮੰਦਰਾਂ ਵਿਚ ਜਾਣ ਅਤੇ ਭਗਤੀ ਕਰਨ ਤੋਂ ਸਖ਼ਤ ਮਨਾਹੀ ਸੀ। ਭਗਤ ਕਬੀਰ ਜੀ ਨੇ ਇਸ ਜਾਤ-ਪਾਤੀ ਸਮਾਜਿਕ, ਧਾਰਮਿਕ ਵਿਤਕਰੇ ਦਾ ਪੁਰਜ਼ੋਰ ਖੰਡਨ ਕੀਤਾ। ਭਗਤ ਜੀ ਨੇ ਬ੍ਰਾਹਮਣ ਨੂੰ ਕਿਹਾ ਕਿ ਤੂੰ ਬਾਕੀ ਤਿੰਨਾਂ ਸ਼੍ਰੇਣੀਆਂ-- ਖੱਤਰੀ, ਵੈਸ਼ ਅਤੇ ਸ਼ੂਦਰ ਤੋਂ ਆਪਣੇ ਆਪ ਨੂੰ ਸ੍ਰੇਸ਼ਟ ਮੰਨਦਾ ਹੈਂ, ਪਰ ਮੈਂ ਤੇਰੀ ਇਸ ਵਿਚਾਰ ਨਾਲ ਸਹਿਮਤ ਨਹੀਂ। ਜੇਕਰ ਤੂੰ ਸਰਵ-ਸ੍ਰੇਸ਼ਟ ਹੈਂ ਤਾਂ ਇਸ ਸਰਵ-ਸ੍ਰੇਸ਼ਟਤਾ ਦਾ ਕੋਈ ਕਾਰਨ ਤਾਂ ਦੱਸ। ਜਿਸ ਪ੍ਰਸੂਤ ਦੀ ਕਿਰਿਆ ਰਾਹੀਂ ਬਾਕੀ ਤਿੰਨ ਸ਼੍ਰੇਣੀਆਂ ਦੇ ਲੋਕ ਪੈਦਾ ਹੁੰਦੇ ਹਨ, ਤੂੰ ਵੀ ਤਾਂ ਉਸੇ ਰਾਹੀਂ ਪੈਦਾ ਹੋਇਆ ਹੈਂ, ਫਿਰ ਬਾਕੀ ਤੇਰੇ ਤੋਂ ਨੀਵੇਂ ਕਿਵੇਂ ਹੋ ਗਏ ਅਤੇ ਤੂੰ ਸਰਵ-ਸ੍ਰੇਸ਼ਟ ਕਿਵੇਂ ਹੋ ਗਿਆ? ਚੱਲ, ਅਸੀਂ ਤੈਨੂੰ ਸਰਵ-ਸ੍ਰੇਸ਼ਟ ਮੰਨ ਵੀ ਲੈਂਦੇ, ਪਰ ਮੰਨਦੇ ਤਾਂ; ਜੇਕਰ ਤੂੰ ਮਾਤਾ ਦੇ ਗਰਭ ਵਿੱਚੋਂ ਜਨਮ ਦੀ ਕਿਸੇ ਵੱਖਰੀ ਪ੍ਰਕਿਰਿਆ, ਵੱਖਰੇ

ਮਾਰਗ ਰਾਹੀਂ ਆਇਆ ਹੁੰਦਾ। ਜੇਕਰ ਤੂੰ ਸਾਨੂੰ ਸ਼ੂਦਰ ਸਮਝਦਾ ਹੈਂ, ਨੀਵੇਂ ਦੱਸਦਾ ਹੈਂ ਅਤੇ ਆਪਣੇ ਆਪ ਨੂੰ ਉੱਚਾ ਗਿਣਦਾ ਹੈ ਤਾਂ ਤੂੰ ਇਹ ਦੱਸ ਕਿ ਜੇਕਰ ਸਾਡੀਆਂ ਰਗ਼ਾਂ ਵਿਚ ਲਹੂ ਵਗ ਰਿਹਾ ਹੈ ਤਾਂ ਤੇਰੀਆਂ ਰਗ਼ਾਂ ਵਿਚ ਕਿਹੜਾ ਦੁੱਧ ਵਗ ਰਿਹਾ ਹੈ, ਜਿਸ ਕਰਕੇ ਤੂੰ ਬਾਕੀਆਂ ਨਾਲੋਂ ਸ੍ਰੇਸ਼ਟ ਹੈਂ। ਭਗਤ ਕਬੀਰ ਜੀ ਕਹਿੰਦੇ ਹਨ ਕਿ ਸਮਾਜ ਨੂੰ ਜਾਤਾਂ-ਪਾਤਾਂ ਵਿਚ ਵੰਡ ਕੇ ਦੇਸ਼-ਸਮਾਜ ਨੂੰ ਕਮਜ਼ੋਰ ਕਰਨ ਵਾਲਾ, ਸਮਾਜ ਵਿਚ ਧਾਰਮਿਕ ਵਿਤਕਰੇ ਪੈਦਾ ਕਰਨ ਵਾਲਾ ਬ੍ਰਾਹਮਣ ਨਹੀਂ, ਅਸਲ ਬ੍ਰਾਹਮਣ ਉਹ ਹੈ ਜੋ ਬ੍ਰਹਮ ਦੀ ਵਿਚਾਰ ਕਰੇ, ਸਮਾਜ ਨੂੰ ਕੋਈ ਚੰਗੀ ਸਿਹਤ ਦੇਵੇ :

*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥੨॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥੩॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*
*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥੭॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੨੪)*

**ਅਵਤਾਰਵਾਦ ਦਾ ਖੰਡਨ :** ਧਾਰਮਿਕ ਪੁਰਖਾਂ ਦੁਆਰਾ ਦਰਸਾਏ ਗਏ ਪਰਮਾਤਮਾ ਦੇ ਸਰੂਪ ਦਾ ਧਰਮ ਦੇ ਪੈਰੋਕਾਰਾਂ ਦੇ ਵਿਵਹਾਰਕ ਜੀਵਨ ਉੱਪਰ ਬੜਾ ਗਹਿਰਾ ਪ੍ਰਭਾਵ ਪੈਂਦਾ ਹੈ। ਵੱਖ-ਵੱਖ ਧਰਮਾਂ ਦੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਅਵਤਾਰ ਪੂਜਾ ਜਾਂ ਬਹੁਦੇਵ ਪੂਜਾ ਮਨੁੱਖੀ ਅਕੀਦੇ ਨੂੰ ਕਮਜ਼ੋਰ ਕਰਨ ਤੇ ਸਮਾਜ ਵਿਚ ਵਿਤਕਰੇ ਪੈਦਾ ਕਰਨ ਦਾ ਕਾਰਨ ਬਣਦੀ ਹੈ, ਕਿਉਂਕਿ ਆਪਣੇ ਇਸ਼ਟ ਦੀ ਸਰਵ-ਸ੍ਰੇਸ਼ਟਤਾ ਦਾ ਝਗੜਾ ਮਨੁੱਖੀ ਏਕਤਾ ਇਤਫ਼ਾਕ ਨੂੰ ਖ਼ਤਮ ਕਰ ਕੇ ਦੇਸ਼ ਤੇ ਸਮਾਜ ਨੂੰ ਕਮਜ਼ੋਰ ਕਰਨ ਦਾ ਕਾਰਨ ਬਣਦਾ ਹੈ। ਇਸ ਦੇ ਉਲਟ ਇਕ ਈਸ਼ਵਰਵਾਦ ਦਾ ਸਿਧਾਂਤ ਮਨੁੱਖਤਾ ਅੰਦਰ *ਏਕੁ ਪਿਤਾ ਏਕਸ ਕੇ ਹਮ ਬਾਰਿਕ* ਵਾਲਾ ਭਰਾਤਰੀ ਭਾਈਚਾਰਾ ਕਾਇਮ ਕਰਨ ਵਿਚ ਸਹਾਈ ਹੁੰਦਾ ਹੈ, ਜਿਸ ਨਾਲ ਆਦਰਸ਼ਕ ਦੇਸ਼ ਤੇ ਸਮਾਜ ਦੀ ਸਿਰਜਣਾ ਹੁੰਦੀ ਹੈ। ਭਗਤ ਕਬੀਰ ਜੀ ਅਵਤਾਰਵਾਦ ਦਾ ਖੰਡਨ ਕਰਦੇ ਹੋਏ ਸਮਝਾਉਂਦੇ ਹਨ ਕਿ ਪਰਮਾਤਮਾ ਇੱਕ ਹੈ, ਉਹ ਜਨਮ-ਮਰਨ ਤੋਂ ਰਹਿਤ ਹੈ, ਉਸ ਦਾ ਕੋਈ ਮਾਈ-ਬਾਪ ਨਹੀਂ ਹੈ:

*-ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ॥*
*ਕਬੀਰ ਕੋ ਸੁਆਮੀ ਐਸੋ ਠਾਕੁਰੁ*
*ਜਾ ਕੈ ਮਾਈ ਨ ਬਾਪੋ ਰੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੩੯)*
*-ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*
*ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੨)*

**ਮੂਰਤੀ-ਪੂਜਾ ਦਾ ਖੰਡਨ :** ਧਰਮਾਂ ਦਾ ਮਕਸਦ ਮਨੁੱਖੀ ਅਧਿਆਤਮਿਕਤਾ

ਅਤੇ ਬੌਧਿਕਤਾ ਨੂੰ ਰੁਸ਼ਨਾਉਣਾ ਹੈ, ਤਾਂ ਕਿ ਆਦਰਸ਼ਕ ਮਨੁੱਖ ਅਤੇ ਆਦਰਸ਼ਕ ਸਮਾਜ ਦੀ ਘਾੜਤ ਘੜੀ ਜਾ ਸਕੇ, ਪਰ ਜਿਹੜੇ ਧਰਮ ਦੀ ਬੁਨਿਆਦ ਹੀ ਅੰਧ-ਵਿਸ਼ਵਾਸ ਉੱਪਰ ਟਿਕੀ ਹੋਵੇ; ਉਹ ਮਨੁੱਖੀ ਜੀਵਨ ਨੂੰ ਰੁਸ਼ਨਾਉਣ ਦੇ ਸਮਰੱਥ ਨਹੀਂ ਹੋ ਸਕਦਾ। ਮੂਰਤੀ ਪੂਜਾ ਜੜ੍ਹ ਪੂਜਾ ਹੋਣ ਕਾਰਨ ਮਨੁੱਖੀ ਅਧਿਆਤਮਿਕ ਅਤੇ ਮਾਨਸਿਕ ਵਿਕਾਸ ਦੇ ਖੜੋਤ ਦਾ ਕਾਰਨ ਬਣਦੀ ਹੈ। ਸ਼ਬਦ ਇਸ ਖੜੋਤ ਨੂੰ ਤੋੜ ਕੇ ਸੁਰਤ ਦੇ ਵਿਗਾਸ ਦਾ ਸਾਧਨ ਬਣਦਾ ਹੈ। ਭਗਤ ਕਬੀਰ ਜੀ ਦੇ ਸਮੇਂ ਬਨਾਰਸ ਮੂਰਤੀ ਪੂਜਾ ਦਾ ਗੜ੍ਹ ਸੀ। ਭਗਤ ਕਬੀਰ ਜੀ ਨੇ ਆਪਣੀ ਬਾਣੀ ਰਾਹੀਂ ਮੂਰਤੀ ਪੂਜਾ ਦਾ ਭਰਪੂਰ ਖੰਡਨ ਕੀਤਾ। ਆਪ ਜੀ ਨੇ ਬੜੇ ਦਲੀਲ ਭਰਪੂਰ ਸ਼ਬਦਾਂ ਵਿਚ ਕਿਹਾ ਕਿ ਜਿਸ ਪੱਥਰ (ਮੂਰਤੀ) ਦੀ ਪੂਜਾ ਲਈ ਮਾਲਣ ਫੁੱਲ-ਪਤੀਆਂ ਤੋੜ ਰਹੀ ਹੈ ਉਹ ਪੱਥਰ (ਮੂਰਤੀ) ਤਾਂ ਨਿਰਜੀਵ ਹੈ, ਭਾਵ ਜੜ੍ਹ ਰੂਪ ਹੈ ਅਤੇ ਫੁੱਲ-ਪੱਤੀਆਂ ਜੀਵੰਤ ਹਨ। ਇਸ ਲਈ ਨਿਰਜੀਵ ਮੂਰਤੀ ਦੀ ਜੀਵੰਤ ਪੱਤੀਆਂ ਤੋੜ ਕੇ ਪੂਜਾ ਕਰਨੀ ਕੋਈ ਸਿਆਣਪ ਵਾਲੀ ਗੱਲ ਨਹੀਂ। ਦੂਸਰੀ ਦਲੀਲ ਇਹ ਹੈ ਕਿ ਮੂਰਤੀ ਨੂੰ ਘੜਨ ਸਮੇਂ ਮੂਰਤੀ-ਘਾੜੇ ਨੇ ਇਸ ਦੀ ਛਾਤੀ ਉੱਪਰ ਪੈਰ ਰੱਖ ਕੇ ਇਸ ਨੂੰ ਘੜਿਆ ਹੈ। ਜੇਕਰ ਮੂਰਤੀ ਸੱਚਮੁਚ ਕੁਝ ਕਰਨ ਜੋਗੀ ਜਾਂ ਕਿਸੇ ਦਾ ਕੁਝ ਸੰਵਾਰਨ ਜੋਗੀ ਹੁੰਦੀ ਤਾਂ ਪਹਿਲਾਂ ਤਾਂ ਉਹ ਮੂਰਤੀ-ਘਾੜੇ ਨੂੰ ਹੀ ਖਾ ਜਾਂਦੀ। ਭਗਤ ਕਬੀਰ ਜੀ ਨੇ ਸਮਝਾਇਆ ਕਿ ਉਹ ਪਰਮਾਤਮਾ ਸਦਾ-ਸਦ ਜਾਗਤ ਚੇਤੰਨ, ਸਰਬ-ਵਿਆਪਕ ਹੈ। ਇਸ ਲਈ ਮੂਰਤੀ ਪੂਜਾ ਛੱਡ ਕੇ ਉਸ ਪਰਮਾਤਮਾ ਦਾ ਨਾਮ ਸਿਮਰਨ ਕਰਨਾ ਚਾਹੀਦਾ ਹੈ:

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥*
*ਭੂਲੀ ਮਾਲਨੀ ਹੈ ਏਉ॥*
*ਸਤਿਗੁਰੁ ਜਾਗਤਾ ਹੈ ਦੇਉ॥੧॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੯)*

**ਮਨੁੱਖੀ ਏਕਤਾ ਦੇ ਹਾਮੀ :** ਇਸ ਸੰਸਾਰ ਅੰਦਰ ਆਦਰਸ਼ਕ ਧਰਮਾਂ ਦਾ ਮੁੱਖ ਸਰੋਕਾਰ ਜਾਤ-ਪਾਤੀ ਮਨੁੱਖੀ ਵਖਰੇਵਿਆਂ ਨੂੰ ਖ਼ਤਮ ਕਰ ਕੇ ਮਨੁੱਖੀ ਏਕਤਾ ਅਤੇ ਭਰਾਤਰੀ ਭਾਈਚਾਰੇ ਦਾ ਪ੍ਰਚਾਰ ਕਰਨਾ ਰਿਹਾ ਹੈ। ਭਗਤ ਕਬੀਰ ਜੀ ਦੇ ਸਮੇਂ ਭਾਰਤ ਦੇ ਅਖੌਤੀ ਧਾਰਮਿਕ ਆਗੂਆਂ ਨੇ ਮਨੁੱਖ ਨੂੰ ਊਚ-ਨੀਚ ਦੀਆਂ ਵੰਡੀਆਂ ਵਿਚ ਪਾ ਕੇ ਸਮਾਜ ਦਾ ਤਵਾਜ਼ਨ ਵਿਗਾੜਿਆ ਹੋਇਆ ਸੀ। ਭਗਤ ਕਬੀਰ ਜੀ ਨੇ ਉਪਦੇਸ਼ ਕੀਤਾ ਕਿ, ਹੇ ਭਾਈ! ਸਾਰੇ ਮਨੁੱਖ ਉਸ ਇੱਕੋ ਪਰਮਾਤਮਾ ਦੇ ਬਣਾਏ ਹੋਏ ਹਨ, ਸਾਰਿਆਂ ਅੰਦਰ ਉਸ ਇੱਕੋ ਪਰਮਾਤਮਾ ਦੀ ਜੋਤ ਵਿਦਮਾਨ ਹੈ ਇਸ ਲਈ ਕੋਈ ਬੁਰਾ ਭਲਾ ਨਹੀਂ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*

*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕੁ*
*ਪੂਰਿ ਰਹਿਓ ਸ੍ਰਬ ਠਾਂਈ॥੧॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੯)*

**ਸਾਧ-ਸੰਗਤ ਦੀ ਮਹਿਮਾ:** ਭਗਤ ਕਬੀਰ ਜੀ ਦੇ ਸਮਕਾਲ ਵਿਚ ਆਪਣੇ ਵਰਤਮਾਨ ਨੂੰ ਸੰਵਾਰਨ ਦੀ ਬਜਾਏ ਆਪਣਾ ਅੱਗਾ ਸੰਵਾਰਨ ਉੱਪਰ ਵਧੇਰੇ ਜ਼ੋਰ ਦਿੱਤਾ ਜਾਂਦਾ ਸੀ। ਇਸ ਮੰਤਵ ਲਈ ਨਰਕ ਦੇ ਡਰਾਵੇ ਅਤੇ ਸਵਰਗ ਦੇ ਲਾਲਚ ਦੇ ਕੇ ਅਖੌਤੀ ਧਾਰਮਿਕ ਸ਼੍ਰੇਣੀ ਲੋਕਾਂ ਦਾ ਸ਼ੋਸ਼ਣ ਕਰਦੀ ਸੀ। ਅਧਿਆਤਮਿਕ ਵਿਗਾਸ ਅਤੇ ਆਦਰਸ਼ਕ ਸਮਾਜ ਦੀ ਬੁਨਿਆਦ ਸਾਧ-ਸੰਗਤ ਦੀ ਮਹਾਨਤਾ ਵੱਲ ਕਿਸੇ ਦਾ ਧਿਆਨ ਨਹੀਂ ਸੀ। ਭਗਤ ਕਬੀਰ ਜੀ ਨੇ ਕਿਹਾ ਕਿ ਜਿਸ ਬੈਕੁੰਠ (ਸਵਰਗ) ਦੀ ਆਸ ਵਿਚ ਤੁਸੀਂ ਆਪਣਾ ਵਰਤਮਾਨ ਗਵਾ ਰਹੇ ਹੋ ਉਹ ਬੈਕੁੰਠ ਅਸਲ ਵਿਚ ਸਾਧ-ਸੰਗਤ ਕਰਨ ਵਿਚ ਹੀ ਹੈ:

*ਜਬ ਲਗੁ ਮਨ ਬੈਕੁੰਠ ਕੀ ਆਸ॥*
*ਤਬ ਲਗੁ ਨਾਹੀ ਚਰਨ ਨਿਵਾਸ॥੨॥*
*ਖਾਈ ਕੋਟੁ ਨ ਪਰਲ ਪਗਾਰਾ॥*
*ਨਾ ਜਾਨਉ ਬੈਕੁੰਠ ਦੁਆਰਾ॥੩॥*
*ਕਹਿ ਕਮੀਰ ਅਬ ਕਹੀਐ ਕਾਹਿ॥*
*ਸਾਧਸੰਗਤਿ ਬੈਕੁੰਠੈ ਆਹਿ॥੪॥੮॥੧੬॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੧)*

**ਜੈਸਾ ਮਗਹਰ ਤੈਸੀ ਕਾਸੀ ਦੀ ਬਚਿੱਤਰ ਗਾਥਾ :** 'ਕਾਂਸ਼ੀ' ਉੱਤਰ ਪ੍ਰਦੇਸ਼ ਦਾ ਇਕ ਪੁਰਾਤਨ ਨਗਰ ਹੈ, ਜੋ ਗੰਗਾ ਨਦੀ ਦੇ ਕੰਢੇ ਉੱਪਰ ਵੱਸਿਆ ਹੋਇਆ ਹੈ। 'ਹਰਿ ਬੰਸ ਪੁਰਾਣ' ਅਨੁਸਾਰ ਇਸ ਨੂੰ ਭਰਤਵੰਸ਼ੀ ਰਾਜਾ ਕਾਸ਼ ਨੇ ਵਸਾਇਆ ਸੀ ਜਿਸ ਕਰਕੇ ਇਸ ਦਾ ਕਾਸੀ (ਕਾਂਸ਼ੀ) ਨਾਮ ਪਿਆ। ਕੁਝ ਵਿਦਵਾਨ ਇਕ ਕਬੀਲੇ ਦਾ ਨਾਮ ਵੀ ਕਾਂਸ਼ੀ ਦੱਸਦੇ ਹਨ, ਜਿਸ ਕਬੀਲੇ ਨੇ ਇਸ ਨੂੰ ਅਬਾਦ ਕੀਤਾ। 'ਵਾਰਣਿ' ਤੇ 'ਅਸੀ' ਨਾਂ ਦੀਆਂ ਦੋ ਨਦੀਆਂ ਵਿਚਕਾਰ ਹੋਣ ਕਰਕੇ ਇਸ ਨੂੰ 'ਵਾਰਾਣਸੀ' ਵੀ ਕਿਹਾ ਜਾਂਦਾ ਹੈ ਤੇ ਇਸੇ ਦਾ ਬਦਲਿਆ ਰੂਪ ਬਨਾਰਸ ਹੈ। ਵੈਦਿਕ ਕਾਲ ਵਿਚ ਇਹ ਨਗਰੀ ਸਨਾਤਨ ਧਰਮ ਦਾ ਗੜ੍ਹ ਸੀ। ਇਸ ਨਗਰੀ ਨੂੰ ਮੁਕਤੀ-ਦਾਤਾ ਨਗਰੀ ਵੀ ਕਿਹਾ ਜਾਂਦਾ ਸੀ।

ਭਗਤ ਕਬੀਰ ਜੀ ਨੇ ਇਸੇ ਨਗਰੀ ਤੋਂ ਮਨੁੱਖਤਾ ਨੂੰ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ। ਇਸ ਨਗਰੀ ਬਾਰੇ ਹਿੰਦੂ ਧਰਮ ਵਿਚ ਇਕ ਵਿਸ਼ਵਾਸ ਚੱਲਿਆ ਆਉਂਦਾ ਸੀ ਕਿ ਮੁਕਤੀ-ਦਾਤਾ ਨਗਰੀ ਹੋਣ ਕਰਕੇ ਅੰਤ ਸਮੇਂ ਇੱਥੇ ਪ੍ਰਾਣ ਤਿਆਗਣ ਵਾਲਾ ਸਿੱਧਾ ਸਵਰਗ ਨੂੰ ਜਾਂਦਾ ਹੈ, ਭਾਵ ਉਸ ਨੂੰ ਮੁਕਤੀ ਮਿਲ ਜਾਂਦੀ ਹੈ।

ਜਿਹੜੇ ਕਾਂਸ਼ੀ ਦੇ ਬਾਸ਼ਿੰਦੇ ਸਨ ਉਨ੍ਹਾਂ ਨੇ ਤਾਂ ਅਖੀਰ ਕਾਂਸ਼ੀ ਵਿਚ ਹੀ ਪ੍ਰਾਣ

ਤਿਆਗਣੇ ਹੁੰਦੇ ਸਨ, ਪਰ ਜਿਹੜੇ ਦੂਰ-ਦੁਰਾਡੇ ਵੱਸਣ ਵਾਲੇ ਸਨ ਉਨ੍ਹਾਂ ਦੀ ਮੁਕਤੀ ਲਈ ਬ੍ਰਾਹਮਣ ਨੇ ਇਕ ਵਿਸ਼ੇਸ਼ ਪ੍ਰਬੰਧ ਕੀਤਾ ਹੋਇਆ ਸੀ। ਉਹ ਪ੍ਰਬੰਧ ਸੀ ਕਰਵਤ-- ਭਾਵ ਮੁਕਤੀ ਵਾਲਾ ਆਰਾ। ਦੂਰ-ਦੂਰ ਤੋਂ ਲੋਕ ਇਸ ਆਰੇ ਨਾਲ ਆਪਣਾ ਸਿਰ ਕਟਵਾ ਕੇ ਮੁਕਤੀ ਹਾਸਲ ਕਰਨ ਲਈ ਕਾਂਸ਼ੀ ਆਉਂਦੇ ਸਨ। ਪੁਜਾਰੀ ਲੋਕ ਉਨ੍ਹਾਂ ਦਾ ਸਾਰਾ ਧਨ-ਮਾਲ ਲੈ ਕੇ ਬਦਲੇ ਵਿਚ ਉਸ ਦੇ ਸਿਰ ਉੱਪਰ ਆਰਾ ਚਲਾ ਦਿੰਦੇ ਸੀ-- ਲੈ ਭਈ! ਤੂੰ ਤੇ ਹੁਣ ਮੁਕਤ ਹੀ ਮੁਕਤ!!

ਇਸ ਵਿਚਾਰ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਪਣੀ ਬਾਣੀ ਅੰਦਰ ਖੰਡਨ ਕੀਤਾ ਹੈ। ਗੁਰੂ ਸਾਹਿਬ ਦੇ ਬਚਨ ਹਨ ਕਿ ਜੇਕਰ ਕੋਈ ਮਨੁੱਖ ਮਨੋਕਾਮਨਾ ਅਧੀਨ ਤੀਰਥਾਂ ਉੱਪਰ ਜਾ ਕੇ ਮੁਕਤੀ ਦੀ ਖਾਤਰ ਕਰਵਤ (ਆਰੇ) ਨਾਲ ਆਪਣਾ ਸਰੀਰ ਕਟਵਾ ਲਵੇ ਪਰ ਤਾਂ ਵੀ ਇਸ ਤਰ੍ਹਾਂ ਕਰਨ ਨਾਲ ਉਸ ਦੇ ਮਨ ਦੀ ਮੈਲ ਨਹੀਂ ਮਿਟ ਸਕਦੀ ਅਤੇ ਉਹ ਪਰਮਾਤਮਾ ਦਾ ਦਰ ਪ੍ਰਾਪਤ ਨਹੀਂ ਕਰ ਸਕਦਾ। ਅਸਲ ਵਿਚ ਸ਼ਬਦ ਦੇ ਲੜ ਲੱਗ ਕੇ ਹੀ ਪਾਰ ਉਤਾਰਾ ਹੋਵੇਗਾ :

*-ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੨)*
*-ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥ . . .*
*ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

**ਮਗਹਰ :** ਉੱਤਰ ਪ੍ਰਦੇਸ਼ ਵਿਚ ਹੀ ਕਾਂਸ਼ੀ ਤੋਂ ਲੱਗਭਗ ੨੦੦ ਕਿਲੋਮੀਟਰ ਦੀ ਦੂਰੀ ’ਤੇ ਵੱਸਿਆ ਇਕ ਨਗਰ ਹੈ ਮਗਹਰ ਜੋ ਮੌਜੂਦਾ ਸਮੇਂ ਜ਼ਿਲ੍ਹਾ ਸੰਤ ਕਬੀਰ ਨਗਰ ਵਿਚ ਸਥਿਤ ਹੈ। ਹਿੰਦੂ ਮਨੌਤ ਅਨੁਸਾਰ ਜਿੱਥੇ ਕਾਂਸ਼ੀ ਵਿਚ ਮਰਨ ਵਾਲਾ ਮਨੁੱਖ ਸਿੱਧਾ ਸਵਰਗ ਨੂੰ ਜਾਂਦਾ ਹੈ, ਉੱਥੇ ਮਗਹਰ ਵਿਚ ਮਰਨ ਵਾਲਾ ਖੋਤੇ (ਗਧੇ) ਦੀ ਜੂਨ ਪੈਂਦਾ ਹੈ।

ਭਗਤ ਕਬੀਰ ਜੀ ਨੇ ਇਸ ਭਰਮ-ਮੂਲਕ ਵਿਚਾਰ ਦਾ ਆਪਣੀ ਬਾਣੀ ਅੰਦਰ ਖੰਡਨ ਕਰਦਿਆਂ ਸਮਝਾਇਆ ਕਿ ਪਾਰ-ਉਤਾਰਾ ਤਾਂ ਸੱਚੀ ਪ੍ਰੇਮਾ-ਭਗਤੀ ਕਾਰਨ ਹੀ ਸੰਭਵ ਹੋ ਸਕਦਾ ਹੈ, ਇਸ ਦਾ ਕਿਸੇ ਵਿਸ਼ੇਸ਼ ਜਗ੍ਹਾ ਨਾਲ ਕੋਈ ਸੰਬੰਧ ਨਹੀਂ। ਸੱਚੀ ਭਗਤੀ ਕਰਨ ਵਾਲਾ ਚਾਹੇ ਮਗਹਰ ਵਿਚ ਪ੍ਰਾਣ ਤਿਆਗੇ ਉਹ ਤਾਂ ਵੀ ਪਰਮਾਤਮਾ ਨਾਲ ਸਦੀਵੀ ਮਿਲਾਪ ਹਾਸਲ ਕਰ ਸਕਦਾ ਹੈ ਅਤੇ ਇਸ ਦੇ ਉਲਟ ਅਧੂਰੀ ਭਗਤੀ ਵਾਲਾ ਚਾਹੇ ਕਾਂਸ਼ੀ ਵਿਚ ਹੀ ਪ੍ਰਾਣ ਕਿਉਂ ਨਾ ਤਿਆਗੇ ਉਸ ਦਾ ਪਾਰ-ਉਤਾਰਾ ਨਹੀਂ ਹੋ ਸਕਦਾ। ਇਸੇ ਵਿਚਾਰ ਨੂੰ ਵਿਵਹਾਰਕ ਰੂਪ ਵਿਚ ਪ੍ਰਗਟ ਕਰਨ ਲਈ ਭਗਤ ਕਬੀਰ ਜੀ ਆਪਣੇ ਅੰਤਮ ਸਮੇਂ ਕਾਂਸ਼ੀ ਤੋਂ ਮਗਹਰ ਆ ਗਏ ਸਨ ਅਤੇ ਮਗਹਰ ਵਿਖੇ ਹੀ ਉਹ ਬ੍ਰਹਮਲੀਨ ਹੋਏ। ਭਗਤ ਕਬੀਰ ਜੀ ਦੇ ਬਚਨ ਹਨ:

*ਸਗਲ ਜਨਮੁ ਸਿਵ ਪੁਰੀ ਗਵਾਇਆ॥*

*ਮਰਤੀ ਬਾਰ ਮਗਹਰਿ ਉਠਿ ਆਇਆ॥੨॥*
*ਬਹੁਤੁ ਬਰਸ ਤਪੁ ਕੀਆ ਕਾਸੀ॥*
*ਮਰਨੁ ਭਇਆ ਮਗਹਰ ਕੀ ਬਾਸੀ॥੩॥*
*ਕਾਸੀ ਮਗਹਰ ਸਮ ਬੀਚਾਰੀ॥*
*ਓਛੀ ਭਗਤਿ ਕੈਸੇ ਉਤਰਸਿ ਪਾਰੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੨੬)*

ਭਗਤ ਕਬੀਰ ਜੀ ਨੇ ਅਜਿਹੇ ਅੰਧ-ਵਿਸ਼ਵਾਸੀ ਤੇ ਕਰਮ-ਕਾਂਡੀਆਂ ਨੂੰ ਬਾਵਰੇ ਕਿਹਾ ਹੈ। ਭਗਤ ਜੀ ਅਨੁਸਾਰ ਪ੍ਰਭੂ ਨਾਲ ਮਿਲਾਪ ਦੀ ਅਵਸਥਾ ਤਾਂ ਮਨ ਦੀ ਸ਼ੁਧਤਾ ਉੱਪਰ ਨਿਰਭਰ ਕਰਦੀ ਹੈ। ਕਠੋਰ ਮਨ ਵਾਲਾ ਜਿਸ ਦੇ ਅੰਦਰ ਸਤ, ਸੰਤੋਖ, ਦਇਆ, ਨੇਕੀ, ਪਰਉਪਕਾਰ ਨਹੀਂ; ਉਹ ਚਾਹੇ ਬਨਾਰਸ (ਕਾਂਸ਼ੀ) ਵਿਚ ਹੀ ਕਿਉਂ ਨਾ ਮਰੇ? ਉਸ ਨੂੰ ਪਰਮਾਤਮਾ ਦੀ ਸ਼ਰਨ ਹਾਸਲ ਨਹੀਂ ਹੋ ਸਕਦੀ। ਇਸ ਦੇ ਉਲਟ ਉਕਤ ਸਾਰੇ ਗੁਣਾਂ ਦਾ ਮਾਲਕ ਪਰਮਾਤਮਾ ਦਾ ਭਗਤ ਚਾਹੇ ਹੜੰਬੇ (ਮਗਹਰ) ਵਿਚ ਹੀ ਕਿਉਂ ਨਾ ਪ੍ਰਾਣ ਤਿਆਗੇ ਤਾਂ ਵੀ ਉਸ ਦਾ ਪਾਰ-ਉਤਾਰਾ ਹੋ ਜਾਂਦਾ ਹੈ:

*ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ॥*
*ਲੋਕ ਪਤੀਣੇ ਕਛੂ ਨ ਹੋਵੈ ਨਾਹੀ ਰਾਮੁ ਅਯਾਨਾ॥੧॥ . . .*
*ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥*
*ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੪)*

ਭਗਤ ਕਬੀਰ ਜੀ ਇਸ ਪ੍ਰਥਾਇ ਹੋਰ ਫੁਰਮਾਨ ਕਰਦੇ ਹਨ:

*ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ॥*
*ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ॥੧॥ਰਹਾਉ॥*
*ਕਹਤੁ ਕਬੀਰੁ ਸੁਨਹੁ ਰੇ ਲੋਈ ਭਰਮਿ ਨ ਭੂਲਹੁ ਕੋਈ॥*
*ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੨)*

ਭਾਵ ਕਿ ਲੋਕਾਂ ਭਾਣੇ ਚਾਹੇ ਮੈਂ ਕਮਲਾਂ ਹੀ ਸਹੀ, ਕਿਉਂਕਿ ਲੋਕ ਆਖਦੇ ਹਨ ਕਿ ਮੈਂ ਕਾਂਸੀ ਛੱਡ ਕੇ ਮਗਹਰ ਆ ਗਿਆ ਹਾਂ ਪਰ ਜੇਕਰ ਕਾਂਸੀ ਦੀ ਮਹੱਤਤਾ ਕਾਰਨ ਹੀ ਮੁਕਤੀ ਮਿਲਦੀ ਹੋਵੇ ਤਾਂ ਇਸ ਵਿਚ ਪਰਮਾਤਮਾ ਦਾ ਕੀ ਉਪਕਾਰ ਸਮਝਿਆ ਜਾਵੇ? ਭਗਤ ਕਬੀਰ ਜੀ ਆਖਦੇ ਹਨ ਕਿ, ਹੇ ਲੋਕੋ! ਸੁਣੋ ਕੋਈ ਮਨੁੱਖ ਕਿਸੇ ਭੁਲੇਖੇ ਵਿਚ ਨਾ ਪੈ ਜਾਵੇ ਕਿ ਕਾਂਸ਼ੀ ਵਿਚ ਮੁਕਤੀ ਮਿਲਦੀ ਹੈ ਤੇ ਮਗਹਰ ਵਿਚ ਨਹੀਂ ਮਿਲਦੀ। ਜੇ ਪਰਮਾਤਮਾ ਦਾ ਨਾਮ ਹਿਰਦੇ ਵਿਚ ਹੋਵੇ ਤਾਂ ਫਿਰ ਕਾਂਸ਼ੀ ਕੀ ਅਤੇ ਮਗਹਰ ਕੀ ਦੋਵੇਂ ਥਾਂਈਂ ਪ੍ਰਭੂ ਵਿਚ ਲੀਨ ਹੋਇਆ ਜਾ ਸਕਦਾ ਹੈ।

# ਬੰਦ ਬੰਦ ਕਟਵਾਉਣ ਵਾਲੇ: ਸ਼ਹੀਦ ਭਾਈ ਮਨੀ ਸਿੰਘ ਜੀ

*-ਬੀਬੀ ਪ੍ਰਕਾਸ਼ ਕੌਰ**

ਸ਼ਹੀਦ ਭਾਈ ਮਨੀ ਸਿੰਘ ਜੀ ਸਿੱਖ ਇਤਿਹਾਸ ਵਿਚ ਬਹੁਤ ਸਤਿਕਾਰਯੋਗ ਹਸਤੀ ਹਨ। ਆਪ ਜੀ ਦਾ ਨਾਂ ਸਿੱਖ ਇਤਿਹਾਸ ਦੇ ਗੌਰਵਮਈ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਨਾਲ ਅੰਕਿਤ ਹੈ। ਆਪ ਜੀ ਦੀ ਬਹੁ-ਪੱਖੀ ਸ਼ਖ਼ਸੀਅਤ ਇਤਿਹਾਸ ਵਿਚ ਇਕ ਨਿਵੇਕਲੀ ਅਤੇ ਨਿਰਾਲੀ ਜਗ੍ਹਾ ਰੱਖਦੀ ਹੈ। ਆਪ ਆਪਣੇ ਸਮੇਂ ਦੇ ਨਿਰਭੈ ਯੋਧਾ, ਕਰਮਯੋਗੀ, ਸਿਆਸੀ ਅਤੇ ਧਾਰਮਿਕ ਆਗੂ ਹੋਣ ਦੇ ਨਾਲ-ਨਾਲ ਸਿੱਖ ਧਰਮ ਤੇ ਸਾਹਿਤ ਦੇ ਮਹਾਨ ਵਿਦਵਾਨ ਤੇ ਪੂਰਨ ਗਿਆਤਾ ਸਨ।

ਸ਼ਹੀਦ ਭਾਈ ਮਨੀ ਸਿੰਘ ਦਾ ਜਨਮ ਭਾਈ ਮਾਈ ਦਾਸ ਦੇ ਘਰ ੧੦ ਮਾਰਚ, ੧੬੪੪ ਈ. ਨੂੰ ਮਾਤਾ ਮਧਰੀ ਬਾਈ ਦੀ ਕੁੱਖੋਂ ਪਿੰਡ ਅਲੀਪੁਰ, ਜ਼ਿਲ੍ਹਾ ਮੁਜ਼ਫਰਗੜ੍ਹ (ਪੱਛਮੀ ਪਾਕਿਸਤਾਨ) ਵਿਚ ਹੋਇਆ। ਭਾਈ ਸਾਹਿਬ ਦੇ ਮਾਤਾ-ਪਿਤਾ ਤੇ ਦਾਦਾ ਭਾਈ ਬੱਲੂ ਜੀ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਸੇਵਾ ਕਰਿਆ ਕਰਦੇ ਸਨ। ਭਾਈ ਬੱਲੂ ਜੀ ਬਹੁਤ ਹੀ ਬਹਾਦਰ ਸਨ ਜੋ ਛੇਵੇਂ ਪਾਤਸ਼ਾਹ ਦੇ ਸਮੇਂ ਤੁਰਕਾਂ ਨਾਲ ਜੰਗ ਕਰਦੇ ਹੋਏ ੧੬੩੪ ਈ. ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸ਼ਹੀਦੀ ਪਾ ਗਏ। ਭਾਈ ਮਾਈ ਦਾਸ ਜੀ ਦੇ ੧੨ ਪੁੱਤਰ ਸਨ, ਜਿਨ੍ਹਾਂ ਵਿੱਚੋਂ ਕੇਵਲ ਇਕ ਨੂੰ ਛੱਡ ਕੇ ੧੧ ਪੁੱਤਰ ਸ਼ਹੀਦ ਹੋਏ। ਇਨ੍ਹਾਂ ਵਿੱਚੋਂ ਹੀ ਪ੍ਰਸਿੱਧ ਸ਼ਹੀਦ ਭਾਈ ਦਿਆਲਾ ਜੀ ਸਨ ਜੋ ਭਾਈ ਮਨੀ ਸਿੰਘ ਜੀ ਦੇ ਸਕੇ ਭਰਾ ਸਨ। ਛੋਟੀ ਉਮਰ ਤੋਂ ਹੀ ਮਨੀ ਸਿੰਘ ਜੀ ਗੁਰੂ-ਘਰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਸੇਵਾ ਵਿਚ ਆਏ ਸਨ। ਆਪ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਪਹਿਲਾਂ ਬਾਬਾ ਬਕਾਲੇ ਤੇ ਫਿਰ ਸ੍ਰੀ ਅਨੰਦਪੁਰ ਸਾਹਿਬ ਆ ਗਏ। ਇੱਥੇ ਰਹਿ ਕੇ ਭਾਈ ਸਾਹਿਬ ਜੀ ਨੇ ਗੁਰਬਾਣੀ ਦੀਆਂ ਪੋਥੀਆਂ ਦੇ ਉਤਾਰੇ ਕਰਨ ਤੇ ਕਰਵਾਉਣ ਦੀ ਮਹਾਨ ਸੇਵਾ ਸੰਭਾਲੀ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਉਪਰੰਤ ਵੀ ਆਪ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਹੀ ਟਿਕੇ ਰਹੇ। ਇੱਥੇ ਹੀ ਆਪ ਗੁਰਬਾਣੀ ਅਤੇ ਗੁਰ-ਇਤਿਹਾਸ ਦਾ ਡੂੰਘਾ ਅਧਿਐਨ ਕਰ ਕੇ ਇਕ ਉੱਚ ਕੋਟੀ ਦੇ ਵਿਦਵਾਨ ਤੇ ਕਵੀ ਬਣ ਗਏ। ਦਸਵੇਂ ਪਾਤਸ਼ਾਹ ਜੀ ਨੇ ਭਾਈ ਮਨੀ ਸਿੰਘ ਜੀ ਦੀ ਗੁਰੂ-ਘਰ ਪ੍ਰਤੀ ਸ਼ਰਧਾ ਭਾਵਨਾ, ਵਿਦਵਤਾ, ਯੋਗਤਾ ਤੇ ਪ੍ਰਬੰਧਕ ਸੂਝ-ਬੂਝ ਆਦਿ ਗੁਣਾਂ ਨੂੰ ਵੇਖਦਿਆਂ ਹੋਇਆਂ ਸ੍ਰੀ ਅਨੰਦਪੁਰ ਸਾਹਿਬ ਗੁਰੂ ਦਰਬਾਰ ਦਾ ਦੀਵਾਨ ਥਾਪ ਦਿੱਤਾ।

ਜਦੋਂ ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਗੁਰੂ ਸਾਹਿਬ ਜੀ ਨੇ ਖਾਲਸਾ ਪੰਥ ਸਾਜਿਆ, ਖੰਡੇ ਦੀ ਪਾਹੁਲ (ਅੰਮ੍ਰਿਤ) ਛਕਾ ਕੇ ਸਿੰਘ ਸਜਾਏ ਤਾਂ ਗੁਰੂ-ਘਰ ਦੇ ਅਨਿਨ

**੮੬, ਟੈਗੋਰ ਨਗਰ, ਜਲੰਧਰ-੧੪੪੦੦੧, ਮੋ: ੯੮੮੮੧-੮੬੦੮੬*

ਸਿੱਖ ਭਾਈ ਮਨੀ ਸਿੰਘ ਜੀ ਨੇ ਆਪਣੇ ਭਰਾਵਾਂ ਤੇ ਪੁੱਤਰਾਂ ਸਮੇਤ ਖੰਡੇ-ਬਾਟੇ ਦੀ ਪਾਹੁਲ ਛਕੀ। ਆਪ ਜੀ ਦਾ ਬਚਪਨ ਦਾ ਨਾਂ 'ਮਨੀਆ' ਸੀ ਤੇ ਪਾਹੁਲ ਛਕ ਕੇ ਭਾਈ ਮਨੀ ਸਿੰਘ ਹੋ ਗਿਆ। ਦਸਵੇਂ ਪਾਤਸ਼ਾਹ ਜੀ ਨੇ ਭਾਈ ਮਨੀ ਸਿੰਘ ਦਾ ਗੁਰਮਤਿ ਗਿਆਨ ਅਤੇ ਉਨ੍ਹਾਂ ਦੀ ਵਿਦਵਤਾ ਵੇਖਦਿਆਂ, ਉਨ੍ਹਾਂ ਦੀ ਗੁਰ-ਸ਼ਬਦ ਦੀ ਕਥਾ ਕਰਨ ਦੀ ਸੇਵਾ ਲਗਾ ਦਿੱਤੀ। ਜੋ ਭਾਈ ਸਾਹਿਬ ਨੇ ਪੂਰੀ ਨਿਪੁੰਨਤਾ ਸਹਿਤ ਨਿਭਾਈ। ਇਸ ਤਰ੍ਹਾਂ ਭਾਈ ਸਾਹਿਬ ਉੱਚ ਕੋਟੀ ਦੇ ਵਿਦਵਾਨ, ਵਧੀਆ ਕਥਾ-ਵਾਚਕ ਤੇ ਪ੍ਰਮੁੱਖ ਸੇਵਾਦਰ ਬਣ ਗਏ।

ਸ੍ਰੀ ਅੰਮ੍ਰਿਤਸਰ ਦੇ ਸਿੱਖਾਂ ਵੱਲੋਂ ਬੇਨਤੀ ਕਰਨ 'ਤੇ ਦਸਮ ਪਾਤਸ਼ਾਹ ਨੇ ਭਾਈ ਸਾਹਿਬ ਜੀ ਨੂੰ ਪੰਜ ਸਿੰਘਾਂ ਸਮੇਤ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਲਈ ਗ੍ਰੰਥੀ ਨਿਯੁਕਤ ਕਰ ਕੇ ਸ੍ਰੀ ਅੰਮ੍ਰਿਤਸਰ ਭੇਜਿਆ। ਭਾਈ ਮਨੀ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਸੋਢੀਆਂ ਦੀ ਚਲਾਈ ਮਰਯਾਦਾ ਨੂੰ ਬੰਦ ਕਰ ਕੇ ਗੁਰ-ਮਰਯਾਦਾ ਕਾਇਮ ਕੀਤੀ। ਅੰਮ੍ਰਿਤ ਪ੍ਰਚਾਰ ਦੀ ਲਹਿਰ ਵਿਚ ਵਾਧਾ ਕਰ ਕੇ ਸਿੱਖੀ ਦਾ ਭਰਪੂਰ ਪ੍ਰਚਾਰ ਕੀਤਾ। ਆਪ ਜੀ ਸ੍ਰੀ ਅੰਮ੍ਰਿਤਸਰ ਰਹਿੰਦਿਆਂ, ਸੇਵਾ ਨਿਭਾਉਂਦਿਆਂ ਹੋਇਆਂ ਵੀ ਸ੍ਰੀ ਅਨੰਦਪੁਰ ਸਾਹਿਬ ਨਾਲ ਤਾਲਮੇਲ ਰੱਖਦੇ ਸਨ। ਜਦੋਂ ਸ੍ਰੀ ਅਨੰਦਪੁਰ ਸਾਹਿਬ ਦੀ ਪਹਿਲੀ ਜੰਗ ਹੋਈ ਤਾਂ ਉਸ ਵਿਚ ਪਹਾੜੀ ਰਾਜਿਆਂ ਨੇ ਹਾਥੀ ਨੂੰ ਸ਼ਰਾਬ ਪਿਆ ਕੇ ਕਿਲ੍ਹੇ ਦਾ ਦਰਵਾਜ਼ਾ ਤੋੜਨ ਲਈ ਭੇਜਿਆ ਸੀ। ਹਾਥੀ ਦਾ ਮੁਕਾਬਲਾ ਭਾਈ ਸਾਹਿਬ ਦੇ ਸਪੁੱਤਰ ਭਾਈ ਬਚਿੱਤਰ ਸਿੰਘ ਨੇ ਕੀਤਾ ਸੀ। ਸਤਿਗੁਰੂ ਜੀ ਨੇ ਆਪ ਦੇ ਸਪੁੱਤਰ ਦੀ ਇਸ ਸੂਰਮਤਾਈ ਤੋਂ ਪ੍ਰਸੰਨ ਹੋ ਕੇ ਉਚੇਚਾ ਹੁਕਮਨਾਮਾ ਬਖ਼ਸ਼ ਕੇ ਉਨ੍ਹਾਂ ਨੂੰ ਨਿਵਾਜਿਆ ਸੀ।

ਜਦੋਂ ਦਸੰਬਰ ਸੰਨ ੧੭੦੪ ਈ. ਦੀ ਰਾਤ ਨੂੰ ਗੁਰੂ ਸਾਹਿਬ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਿਆ ਤਾਂ ਭਾਈ ਸਾਹਿਬ ਜੀ ਨੇ ਗੁਰੂ ਕੇ ਮਹਿਲਾਂ ਨੂੰ ਦਿੱਲੀ ਪਹੁਚਾਉਣ ਵਿਚ ਸਫਲ ਹੋਏ। ਸ੍ਰੀ ਮੁਕਤਸਰ ਸਾਹਿਬ ਦੀ ਜੰਗ ਤੋਂ ਬਾਅਦ ਗੁਰੂ ਸਾਹਿਬ ਜੀ "ਸਾਬੋ ਕੀ ਤਲਵੰਡੀ" ਪਹੁੰਚੇ ਤਾਂ ਭਾਈ ਸਾਹਿਬ ਜੀ "ਗੁਰੂ ਕੇ ਮਹਿਲ" ਅਤੇ ਸੰਗਤ ਨੂੰ ਲੈ ਕੇ ਉੱਥੇ ਹਾਜ਼ਰ ਹੋਏ। ਇੱਥੇ ਦਮਦਮਾ ਸਾਹਿਬ ਵਿਖੇ ਹੀ ਗੁਰੂ ਸਾਹਿਬ ਜੀ ਨੇ ਭਾਈ ਮਨੀ ਸਿੰਘ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ ਸੀ। ਜਿਸ ਵਿਚ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕਰਵਾਈ ਤੇ ਇਸ ਬੀੜ ਸਾਹਿਬ ਜੀ ਨੂੰ ਸੰਪੂਰਨ ਕੀਤਾ। ਇਸ ਬੀੜ ਸਾਹਿਬ ਜੀ ਨੂੰ ਹੀ ਮਗਰੋਂ ਹਜ਼ੂਰ ਸਾਹਿਬ ਨੰਦੇੜ ਵਿਖੇ ਗੁਰਿਆਈ ਬਖਸ਼ਿਸ਼ ਕੀਤੀ ਗਈ। ਦਮਦਮਾ ਸਾਹਿਬ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਾਰ ਉਤਾਰੇ ਕਰਵਾ ਕੇ ਗੁਰੂ ਜੀ ਦੱਖਣ ਚਲੇ ਗਏ ਤੇ ਭਾਈ ਮਨੀ ਸਿੰਘ ਜੀ ਨੂੰ ਦੁਬਾਰਾ ਸ੍ਰੀ ਅੰਮ੍ਰਿਤਸਰ ਭੇਜ ਦਿੱਤਾ। ਭਾਈ ਜੀ ਨੇ ਗੁਰ ਸ਼ਬਦ ਦੀ ਕਥਾ ਸੁਣਾ ਕੇ ਸਿੱਖ ਸੰਗਤ ਦਾ ਮਨੋਬਲ ਕਾਇਮ ਕਰੀ ਰੱਖਿਆ। ਖਾਲਸਾ ਪੰਥ ਅੰਦਰ ਪੰਥਕ ਜਜ਼ਬਾ ਤੇ ਜੋਸ਼ ਭਰਨ ਤੇ ਸਿੱਖ ਪੰਥ ਨੂੰ ਚੁਸਤ-ਦਰੁਸਤ ਅਤੇ ਮਜ਼ਬੂਤ ਰੱਖਣ ਦੇ ਇਰਾਦੇ ਨਾਲ ਭਾਈ ਮਨੀ ਸਿੰਘ ਜੀ ਵੈਸਾਖੀ ਤੇ ਦੀਵਾਲੀ

ਨੂੰ ਸਿੰਘਾਂ ਨੂੰ ਜੁੜਨ ਬੈਠਣ ਦਾ ਮੌਕਾ ਬਖਸ਼ਦੇ ਰਹੇ। ਇਨ੍ਹਾਂ ਕਾਰਨਾਂ ਕਰਕੇ ਸਿੱਖਾਂ ਵਿਚ ਕਾਫੀ ਉਤਸ਼ਾਹ ਤੇ ਜਜ਼ਬਾ ਭਰਿਆ ਗਿਆ।

ਜਦੋਂ ਸੰਨ ੧੭੩੩ ਈ. ਦੀ ਦੀਵਾਲੀ ਨੂੰ ਭਾਈ ਸਾਹਿਬ ਨੇ ਸ੍ਰੀ ਅੰਮ੍ਰਿਤਸਰ ਵਿਖੇ ਸਿੱਖਾਂ ਦਾ ਇਕੱਠ ਕਰਨ ਦਾ ਫੈਸਲਾ ਕੀਤਾ ਤੇ ਜ਼ਕਰੀਆ ਖਾਨ ਤੋਂ ਇਜਾਜ਼ਤ ਮੰਗੀ ਗਈ। ਜ਼ਕਰੀਆ ਖਾਨ ਨੇ ਇਸ ਸ਼ਰਤ 'ਤੇ ਇਜਾਜ਼ਤ ਦਿੱਤੀ ਕਿ ੫੦੦੦/- (ਕੁਝ ਸਰੋਤਾਂ ਅਨੁਸਾਰ ੧੦,੦੦੦/-) ਕਰ ਵਜੋਂ ਤਾਰੇ ਜਾਣ। ਭਾਈ ਜੀ ਨੇ ਕਰ ਦੇਣਾ ਪ੍ਰਵਾਨ ਕਰ ਲਿਆ। ਉਨ੍ਹਾਂ ਦਾ ਖਿਆਲ ਸੀ ਕਿ ਸਰਬੱਤ ਖਾਲਸਾ ਦੇ ਜੁੜਨ ਨਾਲ ਰੁਪਏ ਅਸਾਨੀ ਨਾਲ ਇਕੱਠੇ ਹੋ ਜਾਣਗੇ। ਉਧਰ ਜ਼ਕਰੀਆ ਖਾਨ ਦੀ ਨੀਅਤ ਮਾੜੀ ਸੀ। ਉਸ ਦੀ ਵਿਉਂਤ ਇਹ ਸੀ ਕਿ ਜੁੜੇ ਹੋਏ ਖਾਲਸੇ ਨੂੰ ਦੀਵਾਲੀ ਵਾਲੀ ਰਾਤ ਘੇਰ ਕੇ ਤੋਪਾਂ ਨਾਲ ਉਡਾ ਦਿੱਤਾ ਜਾਵੇ। ਭਾਈ ਮਨੀ ਸਿੰਘ ਜੀ ਨੇ ਸਭ ਸਿੰਘਾਂ ਨੂੰ ਹੁਕਮਨਾਮੇ ਭੇਜ ਦਿੱਤੇ। ਜ਼ਕਰੀਆ ਖਾਨ ਨੇ ਦੀਵਾਨ ਲਖਪਤ ਰਾਏ ਨੂੰ ਭਾਰੀ ਫੌਜ ਦੇ ਕੇ ਹੁਕਮ ਕੀਤਾ ਕਿ ਸ੍ਰੀ ਅੰਮ੍ਰਿਤਸਰ ਵਿਖੇ ਦੀਵਾਲੀ ਦੀ ਰਾਤ ਨੂੰ ਸਿੱਖਾਂ ਦਾ ਕਤਲ-ਏ-ਆਮ ਕੀਤਾ ਜਾਵੇ। ਫੌਜਾਂ ਇਕੱਠੀਆਂ ਹੁੰਦੀਆਂ ਵੇਖ ਕੇ ਤੇ ਸੂਹ ਮਿਲਣ ਉਤੇ ਭਾਈ ਸਾਹਿਬ ਜੀ ਨੇ ਸਿੰਘਾਂ ਨੂੰ ਸ੍ਰੀ ਅੰਮ੍ਰਿਤਸਰ ਨਾ ਆਉਣ ਲਈ ਵੀ ਸੁਨੇਹੇ ਭੇਜ ਦਿੱਤੇ ਕਿ ਸਿੱਖਾਂ ਨੂੰ ਰਸਤੇ ਵਿਚ ਹੀ ਰੋਕਿਆ ਜਾਵੇ। ਜ਼ਕਰੀਆ ਖਾਨ ਨੇ ਕਰ ਦੀ ਮੰਗ ਕੀਤੀ। ਭਾਈ ਜੀ ਨੇ ਕਿਹਾ ਕਿ ਇਕੱਠ ਤਾਂ ਹੋ ਨਹੀਂ ਸਕਿਆ, ਫਿਰ ਰੁਪਏ ਕਿਸ ਗੱਲ ਦੇ ਦਿੱਤੇ ਜਾਣ। ਭਾਈ ਸਾਹਿਬ ਜੀ ਨੂੰ ਪੈਸੇ ਨਾ ਦੇਣ ਕਾਰਨ ਗ੍ਰਿਫ਼ਤਾਰ ਕਰ ਲਿਆ ਤੇ ਜੇਲ੍ਹ ਵਿਚ ਬੰਦ ਕਰ ਕੇ ਉਨ੍ਹਾਂ ਤੇ ਅਸਹਿ ਤੇ ਅਕਹਿ ਜ਼ੁਲਮ ਤੇ ਤਸ਼ੱਦਦ ਕੀਤੇ ਗਏ। ਜ਼ਕਰੀਆ ਖ਼ਾਨ ਨੇ ਇਸਲਾਮ ਕਬੂਲ ਕਰਨ ਦਾ ਹੁਕਮ ਦਿੱਤਾ। ਭਾਈ ਜੀ ਨੇ ਸ਼ਹਾਦਤ ਕਬੂਲ ਕਰਦੇ ਹੋਏ ਕਿਹਾ ਕਿ ਕਈ ਜੀਵਨ ਇਸ ਸਿੱਖੀ ਤੋਂ ਵਾਰਨ ਲਈ ਤਿਆਰ ਹਾਂ।

ਕਾਜ਼ੀ ਨੇ ਬੰਦ-ਬੰਦ ਕੱਟਣ ਦਾ ਹੁਕਮ ਸੁਣਾਇਆ ਤੇ ਸ਼ਾਹੀ ਕਿਲ੍ਹੇ ਦੇ ਮੈਦਾਨ ਵਿਚ ਲਿਜਾਇਆ ਗਿਆ। ਜੱਲਾਦ ਨੇ ਭਾਈ ਜੀ ਦੇ ਸਰੀਰ ਨੂੰ ਬੰਦ-ਬੰਦ ਕਰ ਕੇ ਕੱਟਿਆ। ਆਪ ਜੀ ਪ੍ਰਭੂ ਦੀ ਯਾਦ ਵਿਚ ਸੂਰਤ ਜੋੜ ਕੇ ਅਡੋਲ ਬੈਠੇ ਰਹੇ। ਅੰਤ ਆਪ ਜੀ ਦੀ ਪਵਿੱਤਰ ਆਤਮਾ ਅਕਾਲ ਪੁਰਖ ਵਿਚ ਲੀਨ ਹੋ ਕੇ ਸਦਾ ਸਦਾ ਲਈ ਅਮਰ ਹੋ ਗਈ। ਆਪ ਜੀ ਦੀ ਸ਼ਹੀਦੀ 'ਸ਼ਹੀਦ ਬਿਲਾਸ' ਦੇ ਕਰਤਾ ਅਨੁਸਾਰ ੧੭੩੪ ਈ. ਨੂੰ ਹੋਈ। ਸੋ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਸਿੱਖ ਲਈ ਇਕ ਚਾਨਣ-ਮੁਨਾਰੇ ਦਾ ਕੰਮ ਕਰਦੀ ਰਹੇਗੀ। ਸਮੁੱਚਾ ਸਿੱਖ ਜਗਤ ਇਨ੍ਹਾਂ ਦੀ ਸ਼ਹੀਦੀ ਨੂੰ ਯਾਦ ਰੱਖੇਗਾ ਤੇ ਧਰਮ ਤੇ ਸੱਚ-ਨਿਆਂ ਲਈ ਜੂਝਣ ਦੀ ਪ੍ਰੇਰਨਾ ਲੈਂਦਾ ਰਹੇਗਾ। ■

**ਨਾਮ ਜਪੋ, ਕਿਰਤ ਕਰੋ, ਵੰਡ ਛਕੋ**

# ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਤਾਲਿਬਾਨਾਂ ਨਾਲ ਨਜਿੱਠਣਾ ਪਿਆ

*-ਸ. ਕਿਰਪਾਲ ਸਿੰਘ**

ਜਦੋਂ ਅਸੀਂ ਬੀਤੇ ਅਤੇ ਚੱਲ ਰਹੇ ਸਮਿਆਂ ਦੌਰਾਨ ਹੋਣ ਵਾਲੀਆਂ ਘਟਨਾਵਾਂ ਦਰਮਿਆਨ ਕੋਈ ਸਮਾਨਤਾ ਦੇਖਦੇ ਹਾਂ ਤਾਂ ਅਕਸਰ ਅਸੀਂ ਇਹ ਕਹਿ ਦਿੰਦੇ ਹਾਂ ਕਿ ਇਤਿਹਾਸ ਕਦੇ ਨਾ ਕਦੇ ਆਪਣਾ ਆਪ ਜ਼ਰੂਰ ਦੁਹਰਾਉਂਦਾ ਹੈ। ਸਮੇਂ ਦੇ ਫਰਕ ਅਨੁਸਾਰ ਇਤਿਹਾਸਿਕ ਪਾਤਰ ਅਤੇ ਮੰਜ਼ਰ ਬਦਲ ਜਾਂਦੇ ਹਨ। ਜਿੱਤਣ ਅਤੇ ਹਾਰਨ ਵਾਲੇ ਨਾਇਕ ਵੀ ਹੋਰ ਹੁੰਦੇ ਹਨ। ਜਿਨ੍ਹਾਂ ਅਫ਼ਗਾਨ ਅਤੇ ਪਾਕਿਸਤਾਨੀ ਕਬਾਇਲੀ ਇਲਾਕਿਆਂ ਵਿਚ ਅਮੀਰਕਨ ਅਤੇ ਰੂਸੀ ਫ਼ੌਜਾਂ ਵੱਲੋਂ ਤਾਲਿਬਾਨ ਮੁਜ਼ਾਹਦੀਨਾਂ ਖ਼ਿਲਾਫ ਜੰਗ ਲੜੀ ਗਈ, ਉੱਥੇ ਅੱਜ ਤੋਂ ਤਕਰੀਬਨ ਪੌਣੇ ਦੋ ਸੌ ਸਾਲ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਮੁਸਲਿਮ ਜਿਹਾਦੀ ਕਬਾਈਲੀਆਂ ਵਿਰੁੱਧ ਦਸ ਸਾਲ ਲਗਾਤਾਰ ਲੜਾਈ ਲੜੀ ਸੀ। ਉਦੋਂ ਕਬਾਇਲੀਆਂ ਦਾ ਨਾਇਕ ਯੂ. ਪੀ. ਦਾ ਸਈਅਦ ਅਹਿਮਦ ਉਰਫ ਮੀਰ ਅਹਿਮਦ ਬਰੇਲਵੀ ਸੀ ਜੋ ਜੰਗ ਦੇ ਮੈਦਾਨ ਵਿਚ ਪੇਸ਼ਾਵਰ ਨੇੜੇ ਖਾਲਸਾ ਫ਼ੌਜਾਂ ਹੱਥੋਂ ਮਾਰਿਆ ਗਿਆ ਸੀ।

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਅਫ਼ਗਾਨ ਸ਼ਾਸਿਤ ਕਸ਼ਮੀਰ, ਪਿਸ਼ਾਵਰ ਅਤੇ ਮੁਲਤਾਨ ਵਿੱਚੋਂ ਉਨ੍ਹਾਂ ਦੀ ਰਾਜ-ਸੱਤਾ ਖਤਮ ਕਰ ਕੇ ਖ਼ਾਲਸਈ ਹਕੂਮਤ ਕਾਇਮ ਕੀਤੀ ਤਾਂ ਉਦੋਂ ਸਿੱਖਾਂ ਦੀ ਬਹਾਦਰੀ ਅਤੇ ਚੜ੍ਹਤ ਦੇ ਡੰਕੇ ਸਾਰੇ ਹਿੰਦੁਸਤਾਨ ਵਿਚ ਵੱਜਣ ਲੱਗੇ ਸਨ। ਸਿੱਖਾਂ ਹੱਥੋਂ ਮੁਸਲਿਮ ਸ਼ਾਸਿਤ ਰਿਆਸਤਾਂ ਦੀਆਂ ਲਗਾਤਾਰ ਲੱਕ-ਤੋੜਵੀਆਂ ਸ਼ਿਕਸਤਾਂ ਨੇ ਰੂੜੀਵਾਦੀ ਮੁਸਲਿਮ ਮਾਨਸਿਕਤਾ ਦੇ ਦਿਲੋ-ਦਿਮਾਗ ਉੱਪਰ ਗਹਿਰਾ ਅਸਰ ਕੀਤਾ। ਸੈਂਕੜੇ ਸਾਲਾਂ ਤੋਂ ਵਿਚਰ ਰਹੇ ਹਕੂਮਤੀ ਅਤੇ ਹੈਂਕੜਬਾਜ਼ ਕਬੀਲਿਆਂ ਨੂੰ ਹੁਣ ਮਹਾਰਾਜਾ ਰਣਜੀਤ ਸਿੰਘ ਦੇ ਹਲੇਮੀ ਰਾਜ ਦੇ ਮਾਹੌਲ ਵਿਚ ਵੀ ਗ਼ੁਲਾਮੀ ਦਾ ਅਹਿਸਾਸ ਹੋਣ ਲੱਗਾ ਸੀ, ਕਿਉਂਕਿ ਹੁਣ ਉਹ ਹਿੰਦੁਸਤਾਨ ਦੀ ਸਿਆਸੀ ਅਲੰਬੜਦਾਰੀ ਤੋਂ ਬਾਹਰ ਹੋ ਚੁੱਕੇ ਸਨ ਅਤੇ ਗ਼ੈਰ-ਮੁਸਲਿਮ ਕੌਮਾਂ ਉੱਤੇ ਉਨ੍ਹਾਂ ਦਾ ਦਬਦਬਾ ਖਤਮ ਹੋ ਗਿਆ ਸੀ। ਉਹ ਆਪਣੀ ਹਾਰ ਦਾ ਅਸਲ ਕਾਰਨ ਸਿੱਖਾਂ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਮੰਨਦੇ ਸਨ। ਸਤਲੁਜ ਅਤੇ ਜਮਨਾ ਦਰਿਆਵਾਂ ਦਰਮਿਆਨ ਇਲਾਕਿਆਂ ਨੂੰ ਛੱਡ ਕੇ ਗੰਗਾ ਜਮਨਾ ਦੋਆਬ ਦੇ ਖਿੱਤੇ 'ਚ ਸਾਬਕਾ ਮੁਸਲਿਮ ਸ਼ਾਸਕ ਅਤੇ ਮੁੱਲਾਣੇ ਤਾਂ ਆਪਣੀ ਰਾਜ-ਸ਼ਕਤੀ

** ਸਾਬਕਾ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੮੫੫੦-੩੫੩੫੫*

ਖੁੱਸਣ ਦਾ ਦੋਸ਼ ਅੰਗਰੇਜ਼ਾਂ ਦੀ ਬਜਾਏ ਸਿੱਖਾਂ ਅਤੇ ਮਹਾਰਾਜਾ ਰਣਜੀਤ ਸਿੰਘ ਉੱਪਰ ਮੜ੍ਹਦੇ ਸਨ। ਇਸ ਤਰ੍ਹਾਂ ਦੀ ਮਾਨਸਿਕਤਾ ਦੇ ਮਾਹੌਲ ਤੋਂ ਫਾਇਦਾ ਉਠਾਉਂਦਿਆਂ ਬਰੇਲੀ ਦੇ ਇਕ ਵਿਅਕਤੀ ਮੀਰ ਅਹਿਮਦ ਉਰਫ ਸਈਅਦ ਅਹਿਮਦ ਬਰੇਲਵੀ ਨੇ ਸਿੱਖਾਂ ਖ਼ਿਲਾਫ ਜਿਹਾਦ ਦਾ ਨਾਅਰਾ ਮਾਰਦਿਆਂ ਅਤੇ ਉਨ੍ਹਾਂ ਦਾ ਗੁਆਚਾ ਮਾਣ ਸਨਮਾਨ ਅਤੇ ਰਾਜਨੀਤਿਕ ਰੁਤਬਾ ਅਤੇ ਦਬਦਬਾ ਦੁਬਾਰਾ ਬਹਾਲ ਕਰਨ ਦਾ ਵਾਅਦਾ ਕਰਦਿਆਂ ਖ਼ੁਦ ਨੂੰ ਖੁਦ੍ਹਾ ਦਾ ਪੈਗ਼ੰਬਰ ਹੋਣ ਦਾ ਐਲਾਨ ਕਰ ਦਿੱਤਾ ਅਤੇ ਕਈ ਚਮਤਕਾਰੀ ਤਾਕਤਾਂ ਰੱਖਣ ਦਾ ਦਾਅਵਾ ਵੀ ਕਰਨ ਲੱਗਾ।

ਇਸ ਦੇ ਚਲਦਿਆਂ ਉਸ ਨੇ ਇਕ ਨਵਾਂ ਮੁਸਲਿਮ ਵਹਾਬੀ ਮੱਤ ਸਥਾਪਿਤ ਕੀਤਾ। ਇਕ ਦੋ ਸਾਲਾਂ ਵਿਚ ਹੀ ਯੂ. ਪੀ., ਬਿਹਾਰ ਅਤੇ ਆਸ-ਪਾਸ ਦੇ ਹਜ਼ਾਰਾਂ ਰੂੜੀਵਾਦੀ ਮੁਸਲਮਾਨ ਲੋਕ ਉਸ ਦੇ ਪਿੱਛੇ ਲੱਗ ਗਏ ਅਤੇ ਉਹ ਮਹਾਰਾਜਾ ਰਣਜੀਤ ਸਿੰਘ ਨਾਲ ਦੋ-ਦੋ ਹੱਥ ਕਰਨ ਲਈ ਹਥਿਆਰ ਅਤੇ ਗੋਲਾ-ਬਾਰੂਦ ਇਕੱਠਾ ਕਰਨ ਲੱਗੇ। ਇਹ ਘਟਨਾ ੧੮੨੦-੨੪ ਈ. ਦਰਮਿਆਨ ਦੀ ਹੈ। ਇਸ ਸਮੇਂ ਦੌਰਾਨ ਉਹ ਅਤੇ ਉਸਦੇ ਸਾਥੀ ਹੌਲੀ-ਹੌਲੀ ਹਿੰਦੁਸਤਾਨ ਦੇ ਉੱਤਰ-ਪੱਛਮੀ ਅਫ਼ਗਾਨ ਬਹੁ-ਗਿਣਤੀ ਇਲਾਕਿਆਂ ਵਿਚ ਇਕੱਠੇ ਹੁੰਦੇ ਗਏ ਅਤੇ ਉਹ ਉਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਵਿਰੁੱਧ ਜਿਹਾਦ ਦੇ ਨਾਅਰੇ ਥੱਲੇ ਲਾਮਬੰਦ ਕਰਨ ਲੱਗੇ। ਉਸਨੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਪਿਸ਼ਾਵਰ ਅਤੇ ਉਸਦੇ ਆਲੇ-ਦੁਆਲੇ ਦੇ ਹਜ਼ਾਰਾਂ ਮੁਸਲਿਮ ਜਿਹਾਦੀਆਂ ਨੂੰ ਆਪਣੇ ਨਾਲ ਗੰਢ ਲਿਆ। ਸਵਾਤ, ਬੰਨੂ, ਬਖਲੀ ਅਤੇ ਤੀਰਾ ਦੇ ਦੂਰ-ਦਰਾਜ਼ ਇਲਾਕਿਆਂ ਦੇ ਚਾਰ ਬਰਕਜ਼ਈ ਕਬੀਲਿਆਂ ਦੇ ਸਰਦਾਰ ਵੀ ਸ਼ਾਮਲ ਹੋ ਗਏ। ਪਰ ਉਸ ਦੀ ਇਸ ਮੁਹਿੰਮ ਨੂੰ ਪੰਜਾਬ, ਸਿੰਧ, ਕਸ਼ਮੀਰ ਅਤੇ ਦੂਸਰੇ ਇਲਾਕਿਆਂ ਦੀ ਮੁਸਲਿਮ ਜਨਤਾ ਨੇ ਸਾਥ ਨਹੀਂ ਦਿੱਤਾ। ਜਦੋਂ ਉਸ ਦੀਆਂ ਫ਼ੌਜੀ ਗਤੀਵਿਧੀਆਂ ਅਤੇ ਖਰੂਦ ਬਾਬਤ ਮਹਾਰਾਜਾ ਰਣਜੀਤ ਸਿੰਘ ਨੂੰ ਪਤਾ ਲੱਗਾ ਤਾਂ ਉਸਨੇ ਸਰਦਾਰ ਹਰੀ ਸਿੰਘ ਨਲਵਾ ਨੂੰ ਭਾਰੀ ਫ਼ੌਜੀ ਕੁਮਕ ਦੇ ਕੇ ਸਿੰਧ ਦਰਿਆ ਵੱਲ ਮੋਰਚਾਬੰਦੀ ਕਰਨ ਲਈ ਰਵਾਨਾ ਕਰ ਦਿੱਤਾ। ਸਰਦਾਰ ਹਰੀ ਸਿੰਘ ਨਲਵਾ ਨੇ ਖ਼ਾਲਸਾ ਫ਼ੌਜਾਂ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਇਕ ਨੂੰ ਸਿੰਧ ਦਰਿਆ ਦੇ ਪਾਰ ਸ. ਬੁੱਧ ਸਿੰਘ ਸੰਧਾਵਾਲੀਆ ਦੀ ਕਮਾਨ ਹੇਠ ਤੈਨਾਤ ਕੀਤਾ ਅਤੇ ਖ਼ੁਦ ਦੂਜੀ ਨਾਲ ਸਿੰਧ ਦਰਿਆ ਦੇ ਆਰ ਵਾਲੇ ਪਾਸੇ ਭਾਰੀ ਤੋਪਖਾਨੇ ਨਾਲ ਤੈਨਾਤ ਹੋ ਗਿਆ।

੧੮੨੭ ਈ. ਵਿਚ ਸਈਅਦ ਅਹਿਮਦ ਅਟਕ ਦੇ ਕਿਲ੍ਹੇ ਨੂੰ ਘੇਰਾ ਪਾਉਣ ਖਾਤਿਰ ਆਪਣੇ ਲਾਮ-ਲਸ਼ਕਰ ਨਾਲ ਨੌਸ਼ਹਿਰੇ ਵਾਲੇ ਪਾਸਿਓਂ ਅੱਗੇ ਵਧਿਆ। ਉਸ ਦੀਆਂ ਜਿਹਾਦੀ ਫ਼ੌਜਾਂ ਨੂੰ ਸਰਦਾਰ ਬੁੱਧ ਸਿੰਘ ਸੰਧਾਵਾਲੀਏ ਦੀਆਂ ਫ਼ੌਜਾਂ ਨੇ ਜਦੋਂ ਸੈਦੋ ਨਾਮ ਦੇ ਸਥਾਨ 'ਤੇ ਲਲਕਾਰਿਆ ਤਾਂ ਉਦੋਂ ਸੱਯਦ ਦੀਆਂ ਧਾੜਵੀ ਫ਼ੌਜਾਂ ਨੇ ਖ਼ਾਲਸਾ ਫ਼ੌਜਾਂ ਨੂੰ ਘੇਰੇ ਵਿਚ ਲੈ ਕੇ ਚਾਰੇ ਪਾਸਿਓਂ ਹਮਲਾ ਕਰ ਦਿੱਤਾ, ਜਿਸ ਦੇ ਸਿੱਟੇ

ਵਜੋਂ ਖ਼ਾਲਸਾ ਫ਼ੌਜਾਂ ਦਾ ਭਾਰੀ ਜਾਨੀ ਨੁਕਸਾਨ ਹੋਣ ਲੱਗਾ। ਇਸ ਹਾਲਾਤ ਵਿਚ ਸ. ਬੁੱਧ ਸਿੰਘ ਸੰਧਾਵਾਲੀਆ ਨੇ ਅਰਦਾਸਾ ਸੋਧ ਕੇ "ਢਾਈ ਫੱਟ ਲੜਾਈ" ਕਰਨ ਦਾ ਨਿਸ਼ਚਾ ਕੀਤਾ, ਜਿਸਦੇ ਸਿੱਟੇ ਵਜੋਂ ਸਿੱਖਾਂ ਅਤੇ ਸਈਅਦ ਦੇ ਜਿਹਾਦੀਆਂ ਦਰਮਿਆਨ ਇਕ ਭਿਆਨਕ ਖ਼ੂਨੀ ਭੇੜ ਹੋਇਆ, ਜਿਸ ਵਿਚ ਛੇ ਹਜ਼ਾਰ ਗਾਜ਼ੀ ਮਾਰੇ ਗਏ। ਸੱਯਦ ਅਤੇ ਉਸ ਦੇ ਬਚੇ-ਖੁਚੇ ਸਾਥੀ ਯੁਸਫਜ਼ਈ ਇਲਾਕਿਆਂ ਵੱਲ ਭੱਜ ਗਏ। ਕਈ ਇਤਿਹਾਸਕਾਰ ਲਿਖਦੇ ਹਨ ਕਿ ਸੱਯਦ ਹਾਰ ਖਾ ਕੇ ਸੂਰਤ ਵੱਲ ਭੱਜ ਗਿਆ ਸੀ। ਇਸ ਘਟਨਾ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਇਕ ਵਾਰ ਫਿਰ ਪਿਸ਼ਾਵਰ ਉੱਤੇ ਕਬਜ਼ਾ ਕਰ ਕੇ ਉੱਥੋਂ ਦੇ ਗਵਰਨਰ ਯਾਰ ਮੁਹੰਮਦ ਨੂੰ ਤਲਬ ਕਰ ਲਿਆ ਕਿਉਂਕਿ ਉਸਨੇ ਅੰਦਰਖਾਤੇ ਸਈਅਦ ਅਹਿਮਦ ਦੀ ਮਦਦ ਕੀਤੀ ਸੀ। ਜਿਸ ਦੇ ਸਿੱਟੇ ਵਜੋਂ ਉਸ ਨੇ ਯਾਰ-ਮੁਹੰਮਦ ਪਾਸੋਂ ਭਾਰੀ ਰਕਮ ਨਜ਼ਰਾਨੇ ਦੇ ਰੂਪ ਵਿਚ ਹਾਸਿਲ ਕੀਤੀ ਅਤੇ ਉਸ ਨੂੰ ਪਿਸ਼ਾਵਰ ਦਾ ਗਵਰਨਰ ਥਾਪ ਕੇ ਲਾਹੌਰ ਪਰਤ ਆਇਆ।

ਦੂਜੇ ਪਾਸੇ ਸੱਯਦ ਅਹਿਮਦ ਜੋ ਕਿ ਪਿਸ਼ਾਵਰ ਦੇ ਆਸ-ਪਾਸ ਦੇ ਕਿਸੇ ਇਲਾਕੇ ਵਿਚ ਲੁਕਿਆ ਹੋਇਆ ਸੀ, ਇਕ ਵਾਰ ਫਿਰ ਆਸ-ਪਾਸ ਦੇ ਕਬਾਇਲੀ ਲੋਕਾਂ ਨੂੰ ਯਾਰ ਮੁਹੰਮਦ ਦੇ ਖ਼ਿਲਾਫ ਭੜਕਾਉਣ ਲੱਗ ਪਿਆ ਕਿ ਉਹ ਮਹਾਰਾਜਾ ਰਣਜੀਤ ਸਿੰਘ ਦਾ ਗ਼ੁਲਾਮ ਅਤੇ ਮੁਸਲਿਮ ਕਬੀਲਿਆਂ ਦਾ ਦੁਸ਼ਮਣ ਸੀ। ਉਸ ਨੇ ੧੯੨੯ ਈ. ਵਿਚ ਵੱਡੀ ਗਿਣਤੀ ਵਿਚ ਗਾਜ਼ੀ ਇਕੱਤਰ ਕਰ ਕੇ ਪਿਸ਼ਾਵਰ ਉੱਪਰ ਹਮਲਾ ਕਰ ਦਿੱਤਾ। ਇਕ ਝੜਪ ਦੌਰਾਨ ਯਾਰ ਮੁਹੰਮਦ ਸਖ਼ਤ ਜ਼ਖ਼ਮੀ ਹੋ ਕੇ ਮਾਰਿਆ ਗਿਆ ਅਤੇ ਮੈਦਾਨ ਸੱਯਦ ਅਹਿਮਦ ਦੇ ਹੱਥ ਆ ਗਿਆ। ਉਸ ਨੇ ਪਿਸ਼ਾਵਰ ਦੀ ਖ਼ੂਬ ਲੁੱਟਮਾਰ ਕੀਤੀ ਅਤੇ ਉੱਥੇ ਆਪਣੀ ਬਣਾਈ ਸ਼ਰ੍ਹਾ ਲਾਗੂ ਕਰ ਦਿੱਤੀ। ਇਨ੍ਹੀਂ ਦਿਨੀਂ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਦਾ ਇਕ ਕਮਾਂਡਰ ਜਨਰਲ ਵੈਨਤੁਰਾ ਆਪਣੀ ਇਕ ਅਨੁਸ਼ਾਸਿਤ ਫ਼ੌਜੀ ਟੁੱਕੜੀ ਨਾਲ ਪਿਸ਼ਾਵਰ ਵੱਲ ਲੈਲੀ ਨਾਮ ਦੀ ਇਕ ਘੋੜੀ ਨੂੰ ਲਿਆਉਣ ਗਿਆ ਹੋਇਆ ਸੀ। ਉੱਥੇ ਸਈਅਦ ਅਹਿਮਦ ਦੀ ਜਿਹਾਦੀ ਫ਼ੌਜ ਅਤੇ ਜਨਰਲ ਵੈਨਤੁਰਾ ਦੀ ਅਨੁਸ਼ਾਸਿਤ ਖ਼ਾਲਸਾ ਫ਼ੌਜੀ ਟੁਕੜੀ ਦਰਮਿਆਨ ਇਕ ਸਖ਼ਤ ਝੜਪ ਹੋਈ, ਜਿਸ ਵਿਚ ਜਿਹਾਦੀ ਫ਼ੌਜ ਹਾਰ ਗਈ ਅਤੇ ਸਈਅਦ ਅਹਿਮਦ ਜਾਨ ਬਚਾ ਕੇ ਫਿਰ ਭੱਜ ਗਿਆ। ਜਨਰਲ ਵੈਨਤੁਰਾ ਨੇ ਮਹਾਰਾਜਾ ਰਣਜੀਤ ਸਿੰਘ ਦੀ ਹਦਾਇਤ ਮੁਤਾਬਿਕ ਇਸ ਵਾਰ ਪਿਸ਼ਾਵਰ ਦਾ ਗਵਰਨਰ ਮਰਹੂਮ ਯਾਰ ਮੁਹੰਮਦ ਦੇ ਭਰਾ ਸੁਲਤਾਨ ਮੁਹੰਮਦ ਨੂੰ ਥਾਪ ਦਿੱਤਾ।

ਜਿਉਂ ਹੀ ਜਨਰਲ ਵੈਨਤੁਰਾ ਆਪਣੀ ਖ਼ਾਲਸਾ ਫ਼ੌਜ ਸਮੇਤ ਵਾਪਸ ਲਾਹੌਰ ਪਰਤਿਆ, ਉਦੋਂ ਫਿਰ ਸੱਯਦ ਅਹਿਮਦ ਨੇ ਪਿਸ਼ਾਵਰ ਉੱਤੇ ਹਮਲਾ ਕਰ ਦਿੱਤਾ ਅਤੇ ਕਤਲੋਗਾਰਤ ਸ਼ੁਰੂ ਕਰ ਦਿੱਤੀ। ਸੁਲਤਾਨ ਮੁਹੰਮਦ ਉਸ ਦਾ ਮੁਕਾਬਲਾ ਨਾ ਕਰ

ਸਕਿਆ ਅਤੇ ਭੱਜ ਗਿਆ ਅਤੇ ਪਿਸ਼ਾਵਰ ਫਿਰ ਤੋਂ ਸੱਯਦ ਦੇ ਕਬਜ਼ੇ ਹੇਠ ਆ ਗਿਆ। ੧੮੩੦ ਈ. ਵਿਚ ਇਸ ਵਾਰ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਕਮਾਨ ਹੇਠ ਭਾਰੀ ਫ਼ੌਜ ਨਾਲ ਪਿਸ਼ਾਵਰ ਉੱਤੇ ਹਮਲਾ ਕੀਤਾ ਪਰ ਸੱਯਦ ਲੜਾਈ ਕਰਨ ਤੋਂ ਪਹਿਲਾਂ ਹੀ ਡਰਦਾ ਭੱਜ ਗਿਆ। ਮਹਾਰਾਜਾ ਪਿਸ਼ਾਵਰ ਦੀ ਵਾਗਡੋਰ ਸੁਲਤਾਨ ਮੁਹੰਮਦ ਦੇ ਹੱਥ ਸੌਂਪ ਕੇ ਵਾਪਸ ਪਰਤ ਆਇਆ ਪਰ ਸਈਅਦ ਅਹਿਮਦ ਨੇ ਫਿਰ ਆ ਕੇ ਖਰੂਦ ਮਚਾਉਣਾ ਸ਼ੁਰੂ ਕਰ ਦਿੱਤਾ। ਉਸ ਨੇ ਇਸ ਵਾਰ ਪਿਸ਼ਾਵਰ ਉੱਤੇ ਕਬਜ਼ਾ ਤਾਂ ਨਾ ਕੀਤਾ; ਪਰ ਉੱਥੋਂ ਦੇ ਵਸਨੀਕਾਂ ਉੱਪਰ ਆਪਣੀ ਬਣਾਈ ਸ਼ਰ੍ਹਾ ਸਖ਼ਤੀ ਨਾਲ ਲਾਗੂ ਕਰ ਦਿੱਤੀ ਅਤੇ ਸੁਲਤਾਨ ਮੁਹੰਮਦ ਨੂੰ ਧਮਕਾਅ ਕੇ ਉਸ ਪਾਸੋਂ ਤਿੰਨ ਹਜ਼ਾਰ ਰੁਪਇਆ ਮਹੀਨਾ ਟੈਕਸ ਵਸੂਲਣਾ ਸ਼ੁਰੂ ਕਰ ਦਿੱਤਾ। ਹੁਣ ਉਸਨੇ ਆਪਣੇ ਵੱਲੋਂ ਮੌਲਵੀ ਅਤੇ ਕਾਜ਼ੀ ਵੀ ਨਿਯੁਕਤ ਕਰ ਦਿੱਤੇ ਅਤੇ ਸਥਾਨਕ ਮੁਸਲਿਮ ਲੋਕਾਂ ਨੂੰ ਆਪਣੇ ਵੱਲੋਂ ਸ਼ੁਰੂ ਕੀਤੇ ਵਹਾਬੀ ਮੱਤ 'ਤੇ ਚੱਲਣ ਲਈ ਮਜਬੂਰ ਕਰਨਾ ਸ਼ੁਰੂ ਕਰ ਦਿੱਤਾ। ਉਸ ਨੇ ਇਕ ਫ਼ਤਵੇ ਰਾਹੀਂ ਹਰ ਵਿਧਵਾ ਮੁਸਲਿਮ ਇਸਤਰੀ ਨੂੰ ਤਿੰਨ ਦਿਨਾਂ ਦੇ ਅੰਦਰ ਸ਼ਾਦੀ ਕਰਵਾਉਣ ਦਾ ਹੁਕਮ ਕਰ ਦਿੱਤਾ ਅਤੇ ਅਜਿਹਾ ਨਾ ਕਰਨ ਦੀ ਸੂਰਤ ਵਿਚ ਸੰਬੰਧਿਤਾਂ ਦੇ ਘਰ-ਬਾਰ ਸਾੜਨ ਅਤੇ ਹੋਰ ਭਿਆਨਕ ਸਰੀਰਕ ਤਸੀਹੇ ਦੇਣ ਦੀਆਂ ਧਮਕੀਆਂ ਦਿੱਤੀਆਂ। ਇਸੇ ਤਰ੍ਹਾਂ ਦੇ ਇਕ ਹੋਰ ਧਾਰਮਿਕ ਫਤਵੇ ਰਾਹੀਂ ਸਭ ਕੁਆਰੀਆਂ ਮੁਸਲਿਮ ਲੜਕੀਆਂ ਨੂੰ ਬਾਰ੍ਹਾਂ ਦਿਨਾਂ ਦੇ ਅੰਦਰ-ਅੰਦਰ ਨਿਕਾਹ ਕਰਵਾ ਲੈਣ ਦਾ ਹੁਕਮ ਕੀਤਾ ਅਤੇ ਇਸ ਦੀ ਪਰਵਾਹ ਨਾ ਕਰਨ ਵਾਲੀਆਂ ਨੂੰ ਗਾਜ਼ੀਆਂ ਦੇ ਹਵਾਲੇ ਕਰਨ ਦੀਆਂ ਧਮਕੀਆਂ ਦਿੱਤੀਆਂ ਗਈਆਂ। ਅਜਿਹੇ ਪੁੱਠੇ ਸਿੱਧੇ ਧਾਰਮਿਕ ਫੁਰਮਾਨਾਂ ਨੂੰ ਉੱਥੋਂ ਦੇ ਕਬਾਇਲੀ ਲੋਕ ਸਹਿਣ ਨਾ ਕਰ ਸਕੇ ਅਤੇ ਉਨ੍ਹਾਂ ਨੇ ਸਈਅਦ ਅਹਿਮਦ ਦੇ ਖ਼ਿਲਾਫ ਬਗਾਵਤ ਕਰ ਦਿੱਤੀ। ਸਥਾਨਕ ਕਬਾਇਲੀਆਂ ਅਤੇ ਸਈਅਦ ਦੇ ਯੂ.ਪੀ. ਦੇ ਮੁਸਲਿਮ ਜਿਹਾਦੀਆਂ ਦਰਮਿਆਨ ਖ਼ੂਨੀ ਝੜਪਾਂ ਹੋਣ ਲੱਗ ਪਈਆਂ, ਜਿਨ੍ਹਾਂ ਵਿਚ ਬਹੁਤ ਸਾਰੇ ਹਿੰਦੁਸਤਾਨੀ ਜਿਹਾਦੀ ਮਾਰੇ ਗਏ। ਇਕ ਵਾਰ ਕਬਾਇਲੀ ਲੋਕਾਂ ਨੇ ਇਕੱਠੇ ਹੋ ਕੇ ਸਈਅਦ ਅਹਿਮਦ ਉੱਪਰ ਵੀ ਹਮਲਾ ਕਰ ਦਿੱਤਾ ਜਿਸ ਦੇ ਸਿੱਟੇ ਵਜੋਂ ਫਿਰ ਭਾਰੀ ਗਿਣਤੀ ਵਿਚ ਯੂ. ਪੀ. ਦੇ ਮੁਸਲਿਮ ਖਰੂਦੀ ਮਾਰੇ ਗਏ ਅਤੇ ਸੱਯਦ ਅਟਕ ਦਰਿਆ ਦੇ ਕਿਨਾਰੇ ਵਾਲੇ ਪੱਖਲੀ ਅਤੇ ਧੰਧੋੜ ਦੇ ਪਹਾੜੀ ਇਲਾਕਿਆਂ ਵੱਲ ਜਾਨ ਬਚਾ ਕੇ ਭੱਜ ਗਿਆ।

ਸਈਅਦ ਅਤੇ ਸਥਾਨਕ ਕਬਾਇਲੀ ਲੋਕਾਂ ਦਰਮਿਆਨ ਹੋਏ ਖ਼ੂਨੀ ਸੰਘਰਸ਼ਾਂ ਬਾਬਤ ਜਦੋਂ ਮਹਾਰਾਜਾ ਰਣਜੀਤ ਸਿੰਘ ਨੂੰ ਲਾਹੌਰ ਵਿਖੇ ਖ਼ਬਰ ਮਿਲੀ, ਉਦੋਂ ਉਸਨੇ ਖਰੂਦੀ ਸਈਅਦ ਅਤੇ ਉਸ ਦੇ ਸਾਥੀਆਂ ਨਾਲ ਨਜਿੱਠਣ ਲਈ ੧੮੩੧ ਈ. ਵਿਚ ਕੰਵਰ ਸ਼ੇਰ ਸਿੰਘ ਦੀ ਅਗਵਾਈ ਵਿਚ ਅਨੁਸ਼ਾਸਿਤ ਫ਼ੌਜ ਨੂੰ ਪਿਸ਼ਾਵਰ ਵੱਲ ਰਵਾਨਾ ਕੀਤਾ। ਇਹ ਫ਼ੌਜ ਪੂਰਾ ਇਕ ਸਾਲ ਸੱਯਦ ਅਤੇ ਉਸ ਦੇ ਸਾਥੀਆਂ ਨੂੰ ਦੁਰਗਮ ਪਹਾੜੀ ਇਲਾਕਿਆਂ ਵਿਚ ਲੱਭਦੀ

ਰਹੀ। ਕੰਵਰ ਸ਼ੇਰ ਸਿੰਘ ਦੀ ਫ਼ੌਜ ਦੀ ਅਗਲੀ ਕਤਾਰ ਵਿਚ ਤਲਵਾਰਾਂ ਨਾਲ ਸੀਨਾ-ਬ-ਸੀਨਾ ਲੜਾਈ ਕਰਨ ਵਾਲੇ ਜਾਂਬਾਜ਼ ਅਕਾਲੀ ਸਿੰਘਾਂ ਦਾ ਇਕ ਵੱਡਾ ਜਥਾ ਹਮੇਸ਼ਾਂ ਤਿਆਰ-ਬਰ-ਤਿਆਰ ਰਹਿੰਦਾ ਸੀ, ਜਿਨ੍ਹਾਂ ਦਾ ਲੜਾਈ ਦੇ ਮੈਦਾਨ ਵਿਚ ਕੋਈ ਸਾਨੀ ਨਹੀਂ ਸੀ। ਇਕ ਦਿਨ ਇਸ ਜਥੇ ਅਤੇ ਸਈਅਦ ਅਹਿਮਦ ਦਰਮਿਆਨ ਆਹਮੋ-ਸਾਹਮਣੇ ਹੱਥੋਂ-ਹੱਥ ਮੁਕਾਬਲਾ ਹੋ ਗਿਆ। ਇਸ ਮੁਕਾਬਲੇ ਨੂੰ ਅੱਖੀਂ ਵੇਖਣ ਵਾਲਾ ਸਈਅਦ ਅਹਿਮਦ ਦੀ ਫ਼ੌਜ ਦਾ ਅਮਰੀਕਨ ਨਿਸ਼ਾਨੇਬਾਜ਼ ਅਲੈਗਜ਼ੈਂਡਰ ਗਾਰਡਨਰ ਵੀ ਸੀ, ਜੋ ਬਾਅਦ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਕਰਨਲ ਦੇ ਅਹਿਮ ਅਹੁਦੇ 'ਤੇ ਤੈਨਾਤ ਰਿਹਾ ਸੀ। ਉਹ ਆਪਣੇ ਦੁਆਰਾ ਅੰਗਰੇਜ਼ੀ ਵਿਚ ਲਿਖਤ ਇਕ ਸਫਰਨਾਮਾMemories of Alexander Gardner ਦੇ ਪੰਨਿਆਂ ੧੬੬-੭੩ ਵਿਚ ਲਿਖਦਾ ਹੈ ਕਿ ਹਿੰਦੁਸਤਾਨ ਵੱਲ ਹਿਜਰਤ ਕਰਦਿਆਂ ਸਫਰ ਦੌਰਾਨ ਉਹ ਪਿਸ਼ਾਵਰ ਦੇ ਆਸ-ਪਾਸ ਦੇ ਪਹਾੜੀ ਇਲਾਕਿਆਂ ਵਿੱਚੋਂ ਜਦੋਂ ਗੁਜ਼ਰ ਰਿਹਾ ਸੀ, ਉਦੋਂ ਸਈਅਦ ਅਹਿਮਦ ਦੁਆਰਾ ਪ੍ਰੇਰੇ ਜਾਣ 'ਤੇ ਉਹ ਉਸ ਦੀ ਇਕ ਜਿਹਾਦੀ ਹਥਿਆਰਬੰਦ ਟੋਲੀ ਦਾ ਕਮਾਂਡਰ ਬਣ ਗਿਆ ਸੀ ਅਤੇ ਜਦੋਂ ਸਿੱਖਾਂ ਨਾਲ ਮੁਕਾਬਲਾ ਹੋਇਆ ਉਦੋਂ ਉਸਨੇ ਕੁਝ ਸੌ ਗਜ਼ਾਂ ਦੀ ਦੂਰੀ ਤੋਂ ਸਈਅਦ ਨੂੰ ਸਿੱਖ ਫ਼ੌਜ ਦੇ ਅਕਾਲੀਆਂ ਨਾਲ ਹੱਥੋਂ-ਹੱਥੀ ਲੜਾਈ ਕਰਦੇ ਵੇਖਿਆ ਸੀ। ਸਈਅਦ ਅਤੇ ਉਸ ਦਾ ਇਕ ਮੌਲਵੀ ਸਾਥੀ ਹਥਿਆਰਾਂ ਦੀਆਂ ਸੈਂਕੜੇ ਸੱਟਾਂ ਨਾਲ ਵਿੰਨ੍ਹੇ ਡਿੱਗੇ ਪਏ ਸਨ। ਉਨ੍ਹਾਂ ਨਾਲ ਜੋ ਵੀ ਸਾਥੀ ਸਨ ਉਹ ਮਾਰੇ ਗਏ ਅਤੇ ਮੁੱਖ ਟੋਲੀ ਜਿਧਰ ਰਾਹ ਲੱਭਾ ਉਧਰ ਹੀ ਭੱਜ ਗਈ। ਸਈਅਦ ਦੇ ਮਾਰੇ ਜਾਣ ਮਗਰੋਂ ਉਸਦੇ ਚੇਲਿਆਂ (ਖੈਬਰੀ ਅਤੇ ਯੂਸਫ਼ਜ਼ਈ ਪਠਾਣਾਂ) ਨੇ ਹਿੰਦੋਸਤਾਨੀ (ਯੂ.ਪੀ.) ਦੇ ਜਿਹਾਦੀਆਂ ਨੂੰ ਕਤਲ ਕਰ ਦਿੱਤਾ ਅਤੇ ਉਨ੍ਹਾਂ ਪਾਸੋਂ ਲੁੱਟਮਾਰ ਦੀ ਸਾਰੀ ਧਨ-ਦੌਲਤ ਖੋਹ ਲਈ। ਮਹਾਰਾਜਾ ਰਣਜੀਤ ਸਿੰਘ ਦਾ ਸਮਕਾਲੀ ਇਤਿਹਾਸਕਾਰ ਅਮਰ ਨਾਥ ਆਪਣੀ ਲਿਖਤ 'ਜ਼ਫਰਨਾਮਾ' ਵਿਚ ਲਿਖਦਾ ਹੈ, ਕਿ ਕੰਵਰ ਸ਼ੇਰ ਸਿੰਘ ਨੇ ਇਕ ਚਿੱਤਰਕਾਰ ਮੰਗਵਾ ਕੇ ਉਸ (ਸਈਅਦ) ਦੀ ਤਸਵੀਰ ਬਣਵਾਈ ਸੀ ਤਾਂ ਕਿ ਉਸ ਅਖੌਤੀ ਦਰਵੇਸ਼ ਦੀ ਨਕਲੀ ਸ਼ਕਲ ਅਤੇ ਉਸ ਦੇ ਅਸਲੀ ਕੰਮਾਂ ਤੋਂ ਜਨਤਾ ਨੂੰ ਜਾਣੂ ਕਰਵਾਇਆ ਜਾ ਸਕੇ। ਸ਼ਕਲ ਸੂਰਤ ਤੋਂ ਤਾਂ ਉਹ ਦਰਵੇਸ਼ ਮਾਲੂਮ ਹੁੰਦਾ ਸੀ, ਪਰ ਕੰਮਕਾਰ ਸ਼ੈਤਾਨਾਂ ਵਾਲੇ ਸਨ। ਇਕ ਹੋਰ ਸਮਕਾਲੀ ਇਤਿਹਾਸਕਾਰ ਪੰਡਤ ਦੇਬੀ ਪ੍ਰਸ਼ਾਦ ਆਪਣੀ ਲਿਖਤ 'ਗੁਲਸ਼ਨ-ਏ-ਪੰਜਾਬ' ਵਿਚ ਲਿਖਦਾ ਹੈ ਕਿ ਸੱਯਦ ਦਾ ਸਿਰ ਕੱਟ ਕੇ ਸ਼ਨਾਖਤ ਲਈ ਲਾਹੌਰ ਭੇਜਿਆ ਗਿਆ ਸੀ। ਇਕ ਅੰਗਰੇਜ਼ ਲਿਖਾਰੀ ਕੈਪਟਨ ਵੇਡ ਲਿਖਦਾ ਹੈ ਕਿ ਸਈਅਦ ਬਾਲਾਕੋਟ ਕਿਲ੍ਹੇ ਦੇ ਸਥਾਨ 'ਤੇ ਹੋਈ ਇਕ ਝੜਪ ਵਿਚ ਕੰਵਰ ਸ਼ੇਰ ਸਿੰਘ ਹੱਥੋਂ ਮਾਰਿਆ ਗਿਆ ਸੀ। ਇਸ ਘਟਨਾ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਨੇ ਉਸ ਇਲਾਕੇ ਦੀ ਫ਼ੌਜੀ ਕਮਾਨ ਸਰਦਾਰ ਹਰੀ ਸਿੰਘ ਨਲਵਾ ਹੱਥ ਦੇ ਦਿੱਤੀ ਸੀ। ਜਿਨ੍ਹਾਂ ਤਾਲੀਬਾਨਾਂ ਨੂੰ ਅਮਰੀਕਾ ਦੀ ਸ਼ਕਤੀਸ਼ਾਲੀ ਫੌਜ ਦਬਾਉਣ ਵਿਚ ਅਸਮਰੱਥ ਰਹੀ ਉਨ੍ਹਾਂ ਤਾਲੀਬਾਨਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਦਬਾ ਕੇ ਰੱਖਿਆ ਸੀ। ■

# ਇੰਡੋ-ਸਿੱਖ ਵਾਰ- ਜੂਨ ੧੯੮੪ ਈ.

*-ਸ. ਗੁਰਚਰਨਜੀਤ ਸਿੰਘ ਲਾਂਬਾ**

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਬਾਰੇ ਨਿਸਚਿਤ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਇਹ ਮਹਾਨ ਪਵਿਤ੍ਰਤਮ ਸਥਾਨ *ਮਾਤਾ ਧਰਤਿ ਮਹਤੁ* ਦੀ ਗੋਦੀ ਵਿਚ ਸਾਖਿਆਤ ਪ੍ਰਗਟ ਹੋਇਆ ਹੈ। ਹਰਿਦਾਸ ਕਵੀ ਨੇ ਅੰਕਿਤ ਕੀਤਾ ਹੈ ਕਿ ਕਰਤਾ ਪੁਰਖ ਨੇ ਜਦੋਂ ਬੈਕੁੰਠ ਅਤੇ ਹਰਿਮੰਦਰ ਨੂੰ ਤੋਲਿਆ ਤਾਂ ਬੈਕੁੰਠ ਹੋਲ਼ਾ ਹੋਣ ਕਾਰਨ ਉੱਤੇ ਚਲਾ ਗਿਆ ਅਤੇ ਹਰਿਮੰਦਰ ਸਾਹਿਬ ਭਾਰਾ ਹੋਣ ਕਰਕੇ ਧਰਤੀ ਤੇ ਆ ਗਿਆ।

*ਹਰਿਮੰਦਰ ਬੈਕੁੰਠ ਕੌ, ਤੋਲਿਓ ਹਰਿ 'ਹਰਿਦਾਸ'।*
*ਗੌਰਾ ਸੁ ਧਰਨੀ ਰਹਿਓ, ਹੌਰਾ ਚੜਿਓ ਅਕਾਸ॥*

ਪਰ ਜੂਨ ੧੯੮੪ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਹੋਇਆ ਹਮਲਾ ਮਾਨਵਤਾ ਦੇ ਇਤਿਹਾਸ ਦਾ ਕਰੂਰਤਮ ਅਤੇ ਕਹਿਰ ਵਾਲਾ ਕਾਲਾ ਦਿਨ ਹੈ। ੧੯੮੪ ਤੋਂ ੨੦੨੪ ਈ. ਤਕ ਦਾ ਸਫ਼ਰ ੪੦ ਸਾਲ ਬੀਤ ਜਾਣ ਦੇ ਬਾਵਜੂਦ ਇਹ ਜ਼ਖ਼ਮ ਅਜੇ ਵੀ ਪੂਰੀ ਤਰ੍ਹਾਂ ਅੱਲ੍ਹੇ ਹਨ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸਿੱਖੀ ਦੀ ਆਤਮਾ ਹੈ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਟੈਂਕਾਂ ਤੋਪਾਂ ਚਾੜ੍ਹ ਕੇ ਕੀਤਾ ਗਿਆ ਹਮਲਾ ਸਿੱਖਾਂ ਅਤੇ ਸਿੱਖੀ 'ਤੇ ਹਮਲਾ ਹੈ। ਇਹ ਹਮਲਾ ਕੋਈ ਅਚਨਚੇਤ ਵਾਪਰੀ ਘਟਨਾ ਨਹੀਂ ਸੀ। ਇਸ ਪਿੱਛੇ ਦਹਾਕਿਆਂ ਲੰਮਾ ਇਤਿਹਾਸ ਅਤੇ ਮਾਨਸਿਕਤਾ ਸੀ। ਇਸ ਕਾਰਵਾਈ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਨੂੰ ਹੀ ਚੁਣਨਾ, ਇਸ ਤੋਂ ਪਹਿਲਾਂ ਸਾਰੇ ਦੇਸ਼ ਦੀਆਂ ਭਾਵਨਾਵਾਂ ਨੂੰ ਸਿੱਖਾਂ ਵਿਰੁੱਧ ਕਰਨਾ, ਸਰਕਾਰੀ ਪੱਤਰ 'ਬਾਤਚੀਤ' ਵਿਚ ਅੰਮ੍ਰਿਤਧਾਰੀਆਂ ਨੂੰ ਦਹਿਸ਼ਤਗਰਦ ਕਰਾਰ ਦੇਣਾ, ਦਰਬਾਰ ਸਾਹਿਬ ਬਾਰੇ ਨਿੱਤ ਨਵੀਆਂ ਦੂਸ਼ਣਬਾਜੀਆਂ, ਹਰ ਮਾੜੀ ਘਟਨਾ ਦਾ ਕੇਂਦਰ ਬਿੰਦੂ ਸੱਚਖੰਡ ਸਾਹਿਬ ਨੂੰ ਦਰਸਾਉਣਾ, ਹਰਿਮੰਦਰ ਸਾਹਿਬ ਦੇ ਮਾਡਲ ਦੀ ਘਿਰਣਤ ਬੇ-ਹੁਰਮਤੀ ਕਰ ਕੇ ਭੰਨਤੋੜ ਕਰਨੀ ਆਦਿ ਆਦਿ।

੧੮੪੯ ਈ. ਵਿਚ ਅੰਗਰੇਜ਼ਾਂ ਨੇ ਸਾਰੇ ਭਾਰਤ 'ਤੇ ਕਬਜ਼ਾ ਕਰਨ ਉਪਰੰਤ ਮਾਤਹਿਤ ਹੋ ਚੁਕੀਆਂ ਬਾਕੀ ਦੇਸ਼ ਦੀਆਂ ਫੌਜਾਂ ਨਾਲ ਮਿਲ ਕੇ ਪੰਜਾਬ 'ਤੇ ਹਮਲਾ ਕੀਤਾ ਅਤੇ ਇਸ ਨੂੰ ਗ਼ੁਲਾਮ ਬਣਾਇਆ। ਇਸ ਨੂੰ ਪੰਜਾਬ ਦੇ ਸ਼ਾਇਰ ਸ਼ਾਹ ਮੁਹੰਮਦ ਨੇ 'ਜੰਗ ਹਿੰਦ ਪੰਜਾਬ' ਅਤੇ ਫ਼ਿਰੰਗੀਆਂ ਨੇ 'ਐਂਗਲੋ ਸਿੱਖ ਵਾਰ' ਦਾ

* New Jersey. USA. Mo: +1 9736990950 Email: santsipahi@gmail.com

ਨਾਮ ਦਿੱਤਾ। ਤਾਂ ਤੇ ਹਰਿਮੰਦਰ ਸਾਹਿਬ ਅਤੇ ਹੋਰ ਦਰਜਨਾਂ ਗੁਰਦੁਆਰਿਆਂ 'ਤੇ ਹਮਲੇ ਨੂੰ 'ਇੰਡੋ ਸਿੱਖ ਵਾਰ' ਕਿਹਾ ਜਾ ਸਕਦਾ ਹੈ।

ਸਰੀਰ ਨੂੰ ਲੱਗੇ ਡੂੰਘੇ ਤੋਂ ਡੂੰਘੇ ਫੱਟ ਤਾਂ ਸਮਾਂ ਵਿਹਾਝ ਕੇ ਪੂਰੇ ਜਾਂਦੇ ਹਨ। ਪਰ *ਕਰਕ ਕਲੇਜੇ ਮਾਹਿ* ਆਤਮਾ ਨੂੰ ਲੱਗੇ ਜ਼ਖ਼ਮ ਕਦੀ ਵੀ ਨਹੀਂ ਮਿਟਦੇ। ਇਹ ਇਤਿਹਾਸ ਵਿਚ ਉਕਰੇ ਜਾਂਦੇ ਹਨ। ਇਹ ਕਹਿਣਾ ਅਤੇ ਸੋਚਣਾ ਕਿ ਸਮਾਂ ਪਾ ਕੇ ਇਹ ਭੁੱਲ ਜਾਣਗੇ ਜਾਂ ਭੁਲਾ ਦਿੱਤੇ ਜਾਣਗੇ ਤਾਂ ਇਹ ਬਹੁਤ ਵੱਡੀ ਭੁੱਲ ਹੈ। ਬਲਕਿ ਜਿਉਂ ਜਿਉਂ ਸਮਾਂ ਬੀਤੇਗਾ, ਇਹ ਜ਼ਖ਼ਮ ਉਭਰਨਗੇ ਅਤੇ ਹਰ ਸਾਲ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਪੁਰਬ ਆਏਗਾ ਇਹ ਹੋਰ ਹਰੇ ਹੁੰਦੇ ਰਹਿਣਗੇ।

*ਜ਼ੁਲਮ ਤੋ ਜ਼ੁਲਮ ਹੈ ਬਰਪੇਗਾ ਤੋ ਥਮ ਜਾਏਗਾ।*
*ਲਹੂ ਤੋ ਲਹੂ ਹੈ ਟਪਕੇਗਾ ਤੋਂ ਜਮ ਜਾਏਗਾ।*

ਇਸ ਤੋਂ ਪਹਿਲਾਂ ਵੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਤਬਾਹਕੁੰਨ ਹਮਲੇ ਹੁੰਦੇ ਰਹੇ ਹਨ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੇ ਅਬਦਾਲੀ, ਦੁੱਰਾਨੀ, ਰੰਘੜਾਂ, ਫਿਰੰਗੀਆਂ ਵੱਲੋਂ ਕੀਤਾ ਹਰ ਹਮਲਾ ਸਿੱਖਾਂ ਅਤੇ ਸਿੱਖੀ 'ਤੇ ਹੁੰਦਾ ਸੀ। ਪਰ ਇਹ ਹਮਲੇ ਵਿਦੇਸ਼ੀ ਜਰਵਾਣਿਆਂ ਅਤੇ ਹਕੂਮਤਾਂ ਵੱਲੋਂ ਸਰਅੰਜਾਮ ਦਿੱਤੇ ਗਏ। ਪਰ ੧੯੮੪ ਈ. ਵਿਚ ਸ੍ਰੀ ਦਰਬਾਰ ਸਾਹਿਬ ਤੇ ਪੂਰੀ ਸਰਕਾਰੀ ਤਾਕਤ ਨਾਲ ਕੀਤਾ ਹਮਲਾ ਸਾਰੀ ਸਿੱਖ ਕੌਮ 'ਤੇ ਸੀ। ਇਸਦੀ ਪੀੜਾ ਵੀ ਸਿੱਖ ਕੌਮ ਨੇ ਹੀ ਆਪਣੇ ਸੀਨੇ 'ਤੇ ਹੰਢਾਈ ਹੈ।

ਸ੍ਰੀ ਦਰਬਾਰ ਸਾਹਿਬ 'ਤੇ ਹੋਏ ਇਸ ਭਿਆਨਕ ਹਮਲੇ ਦਾ ਜ਼ਿਆਦਾ ਦੁਖਦਾਈ ਪਹਿਲੂ ਇਹ ਵੀ ਹੈ ਕਿ ਜਿਸ ਦੇਸ਼ ਦੀ ਆਜ਼ਾਦੀ ਲਈ ਸਿੱਖਾਂ ਨੇ ਆਪਣਾ ਸਭ ਕੁਝ ਵਾਰਿਆ ਇਹ ਉਸੇ ਆਪਣੇ ਹੀ ਦੇਸ਼ ਅਤੇ ਆਪਣੀ ਹੀ ਸਰਕਾਰ ਵੱਲੋਂ ਕੀਤਾ ਗਿਆ।

*ਖੁਸ਼ ਹੁਆ ਥਾ ਤੋੜ ਕਰ ਅਪਨੇ ਕ਼ਫਸ ਕੀ ਤੀਲੀਆਂ।*
*ਹਾਏ ਕਹਿ ਕੇ ਰਹਿ ਗਿਆ ਟੂਟੇ ਪਰੋਂ ਕੋ ਦੇਖ ਕਰ।*

ਇਹ ਕਿਹਾ ਜਾ ਰਿਹਾ ਹੈ ਕਿ ਜੋ ਹੋ ਗਿਆ ਉਸ ਨੂੰ ਭੁੱਲ ਜਾਉ ਅਤੇ ਭੁਲਾ ਦਿਉ। ਹੋ ਸਕਦਾ ਹੈ ਰਾਵਣ ਦਾ ਸਾੜਨਾ ਬੰਦ ਹੋ ਜਾਏ, ਕਰਬਲਾ ਦੀ ਸ਼ਹਾਦਤ ਭੁਲਾ ਦਿੱਤੀ ਜਾਏ, ਈਸਾ ਮਸੀਹ ਦੀ ਸ਼ਹਾਦਤ ਮਨਾਈ ਜਾਣੀ ਬੰਦ ਹੋ ਜਾਏ ਪਰ ਜੂਨ ੧੯੮੪ ਈ. ਦਾ ਘੱਲੂਘਾਰਾ ਨਾ ਤਾਂ ਭੁਲਿਆ ਜਾਵੇਗਾ ਅਤੇ ਨਾ ਹੀ ਭੁਲਾਇਆ ਜਾ ਸਕਦਾ ਹੈ।

ਸੰਸਾਰ ਵਿਚ ਲੱਖਾਂ ਕਰੋੜਾਂ ਹੀ ਨਹੀਂ ਬਲਕਿ ਅਣਗਿਣਤ ਇਮਾਰਤਾਂ ਹਨ। ਕਿਸੇ ਨੂੰ ਕੋਈ ਖ਼ਤਰਾ ਨਹੀਂ। ਪਰ ਕੀ ਕਾਰਨ ਹੈ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਮੁਢ ਕਦੀਮ ਤੋਂ ਹੀ ਹਰ ਕਾਲ ਖੰਡ ਅਤੇ ਰਾਜ ਕਾਲ

ਵਿਚ ਖ਼ਤਰਾ ਰਿਹਾ। ਬਿਨਾਂ ਅਪਵਾਦ ਦੇ ਹਰ ਹਕੂਮਤ ਇਸ ਵੱਲ ਕੈਰੀ ਨਜ਼ਰ ਰੱਖਦੀ ਰਹੀ। ਇਸ ਨੂੰ ਬੰਦ ਕਰਾਉਣ ਦੀ ਕਵਾਇਦ ਕਰਦੀ ਰਹੀ। ਇਸ ਨੂੰ 'ਦੁਕਾਨ-ਏ-ਬਾਤਲ' ਤਕ ਐਲਾਨਦੀ ਰਹੀ। ਇਸ 'ਤੇ ਹਮਲੇ ਦੇ ਮਨਸੂਬੇ ਤਿਆਰ ਕਰਦੀ ਰਹੀ। ਪਰ ਇਹ ਇਕ ਐਸੀ ਨਿੱਤ ਨਵੀਂ, ਨਿਰਜੁਰ ਨਿਰੂਪ ਅਤੇ ਸੁੰਦਰ ਸਰੂਪ ਇਮਾਰਤ ਹੈ ਜੋ ਕਦੀ ਗਿਰ ਕੇ ਵੀ ਗਿਰਦੀ ਨਹੀਂ; ਕਿਉਂਕਿ ਇਸਦਾ ਸਿਰਜਣਹਾਰਾ ਵੀ ਨੀਤ ਨਵਾਂ ਹੈ। ਇਸ ਇਮਾਰਤ ਨੂੰ ਖ਼ਤਰਾ ਰਿਹਾ ਹੈ ਅਤੇ ਅੱਗੋਂ ਵੀ ਰਹੇਗਾ। ਕਾਰਨ ਇਹ ਕਿ ਹਰ ਕੀਮਤ ਤਾਰ ਕੇ ਸਿੱਖ ਇਸ ਦੇ ਕੋਲ ਆਂਦੇ ਹਨ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਰਾਖੀ ਦਾ ਇਤਿਹਾਸ ਸ਼ਹਾਦਤਾਂ ਦਾ ਇਤਿਹਾਸ ਹੈ। ਜਿਸ ਦਿਨ ਸਿੱਖ ਇੱਥੇ ਆਉਣੇ ਬੰਦ ਹੋ ਗਏ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਖ਼ਤਰਾ ਖ਼ਤਮ ਹੋ ਜਾਏਗਾ ਪਰ ਇਹ ਨਿਸਚਿਤ ਹੈ ਕਿ ਉਸ ਤੋਂ ਬਾਅਦ ਸਿੱਖ ਵੀ ਖ਼ਤਮ ਹੋ ਜਾਣਗੇ। ਸਿੱਖ ਅਤੇ ਹਰਿਮੰਦਰ ਸਾਹਿਬ ਦੀ ਹੋਂਦ ਅਤੇ ਹਸਤੀ ਇਕ-ਦੂਜੇ ਦੀ ਪੂਰਕ ਹੈ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦਾ ਇਤਿਹਾਸ ਜ਼ਿੰਦਾ ਇਤਿਹਾਸ ਹੈ। ਇਸ ਤੋਂ ਲਗਾਤਾਰ ਸੇਧ ਅਤੇ ਪ੍ਰੇਰਨਾ ਲਏ ਜਾਣ ਦੀ ਲੋੜ ਪਹਿਲੇ ਨਾਲੋਂ ਵੱਧ ਹੈ। ਇੱਥੇ ਕੁਝ ਘਟਨਾਵਾਂ ਦਾ ਜ਼ਿਕਰ ਜ਼ਰੂਰੀ ਹੈ।

੧੮੪੭ ਈ. ਦੀ ਇਕ ਘਟਨਾ ਦਰਸਾਉਂਦੀ ਹੈ ਕਿ ਵਿਦੇਸ਼ੀ ਹਕੂਮਤ ਵੀ ਦਰਬਾਰ ਸਾਹਿਬ ਦੀ ਪਵਿੱਤਰਰਤਾ, ਮਹੱਤਤਾ ਅਤੇ ਮਹਾਨਤਾ ਬਾਰੇ ਕੀ ਵਿਚਾਰ ਰਖਦੇ ਸੀ। ਬਾ-ਹੁਕਮ ਗਵਰਨਰ ਜਨਰਲ ਲਾਹੌਰ ਸਥਿਤ ਰੈਜ਼ੀਡੈਂਟ ਐਚ. ਐਮ. ਲਾਰੰਸ ਨੇ ੨੪ ਮਾਰਚ, ੧੮੪੭ ਈ. ਨੂੰ ਤਾਂਬੇ ਦੀ ਇਕ ਪਲੇਟ ਦਰਬਾਰ ਸਾਹਿਬ ਦੇ ਬਾਹਰ ਲਗਵਾਈ। ਇਸ ਵਿਚ ਲਿਖਿਆ ਗਿਆ ਸੀ ਦਰਬਾਰ ਸਾਹਿਬ ਜਾਂ ਇਸ ਦੇ ਕਿਸੇ ਵੀ ਹਿੱਸੇ ਵਿਚ ਕੋਈ ਵਿਅਕਤੀ ਜੁੱਤੀਆਂ ਪਾ ਕੇ ਨਹੀਂ ਜਾ ਸਕਦਾ।

The Priests of Amritsur having complained of annoyances this is to make known to all concerned that, by Order of the Governor General British Subjects are forbidden to enter the Temple (called the Durbar) or its precincts at Amritsur, or indeed any Temple with their Shoes on, Kine are not to be killed at Amritsur, nor are the Sikhs to be molested, or in any way to be interfered with. Shoes are to be taken off at the Bhoonga at the corner of the Tank and no Person is to walk round the Tank with his shoes on.

ਅੰਮ੍ਰਿਤਸਰ ਦੇ ਪੁਜਾਰੀਆਂ ਵੱਲੋਂ ਦਰਪੇਸ਼ ਪਰੇਸ਼ਾਨੀਆਂ ਦੀ ਸ਼ਿਕਾਇਤ ਕੀਤੇ

ਜਾਣ 'ਤੇ ਗਵਰਨਰ ਜਨਰਲ ਦੇ ਹੁਕਮ ਨਾਲ ਕੋਈ ਵੀ ਵਿਅਕਤੀ ਹਰਿਮੰਦਰ (ਦਰਬਾਰ) ਜਾਂ ਇਸਦੇ ਪਰਿਸਰ ਵਿਚ ਜੁੱਤੀਆਂ ਸਣੇ ਦਾਖ਼ਲ ਨਹੀਂ ਹੋਏਗਾ, ਅੰਮ੍ਰਿਤਸਰ ਵਿਚ ਗੋ-ਹੱਤਿਆ ਨਹੀਂ ਕੀਤੀ ਜਾਏਗੀ, ਕਿਸੇ ਵੀ ਢੰਗ ਨਾਲ ਸਿੱਖਾਂ ਨਾਲ ਛੇੜ-ਛਾੜ ਜਾਂ ਬੇਪਤੀ ਨਹੀਂ ਕੀਤੀ ਜਾਏਗੀ ਅਤੇ ਨਾ ਹੀ ਦਖ਼ਲ ਅੰਦਾਜ਼ੀ ਕੀਤੀ ਜਾਏਗੀ। ਜੁੱਤੀਆਂ ਬੁੰਗੇ ਦੇ ਬਾਹਰ ਉਤਾਰੀਆਂ ਜਾਣਗੀਆਂ ਅਤੇ ਕੋਈ ਵੀ ਜੁੱਤੀਆਂ ਸਣੇ ਸਰੋਵਰ ਦੀ ਪਰਕਰਮਾ ਵਿਚ ਦਾਖਲ ਨਹੀਂ ਹੋਏਗਾ।

Lahore, March 24, 1847 H.M.Lawrence,
Resident.

ਇਤਿਹਾਸ ਦਾ ਟੁੱਕੜਾ ਇਹ ਪਲੇਟ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮਿਊਜ਼ੀਅਮ ਵਿਚ ਰੱਖੀ ਹੋਈ ਹੈ। ਇੱਥੇ ਇਕ ਅਹਿਮ ਤੱਥ ਸਮਝਣ ਦੀ ਲੋੜ ਹੈ ਕਿ ਇਤਿਹਾਸਿਕ ਤੌਰ 'ਤੇ ਲਫ਼ਜ਼ 'ਹਰਿਮੰਦਰ ਸਾਹਿਬ' ਪੂਰੇ ਪਰਿਸਰ (Complex) ਲਈ ਵਰਤਿਆ ਜਾਂਦਾ ਹੈ। ਇਸ ਵਿਚ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਗੁਰਦੁਆਰਾ ਬਾਬਾ ਅਟੱਲ ਸਾਹਿਬ ਵੀ ਸ਼ਾਮਲ ਸੀ।

ਪਰ ੧੮੪੭ ਈ. ਦੀ ਇਸ ਘਟਨਾ ਤੋਂ ਤਕਰੀਬਨ ਚਾ਼ਲੀ ਸਾਲ ਬਾਅਦ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਇਕ ਦੁਖਦਾਈ ਘਟਨਾ ਵਾਪਰੀ। ੧੯੮੪ ਈ. ਤੋਂ ਇਕ ਸਦੀ ਪਹਿਲਾਂ ੧੮੮੪ ਦੇ ਅਰੰਭ ਵਿਚ ਈਸਟ ਇੰਡੀਆ ਕੰਪਨੀ ਦੀ ਇੱਕ ਫ਼ੌਜੀ ਟੁੱਕੜੀ ਬੂਟਾਂ ਸਣੇ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਦਾਖ਼ਲ ਹੋ ਗਈ। ਸੋ ਦੱਸਣ ਦੀ ਲੋੜ ਨਹੀਂ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਵਿਚ ਤਤਪਰ ਕੁਝ ਸਿੰਘਾਂ ਨੇ ਇਨ੍ਹਾਂ ਦਾ ਮੁਕਾਬਲਾ ਕੀਤਾ ਅਤੇ ਇਸ ਝੜਪ ਵਿਚ ਕੰਪਨੀ ਬਹਾਦਰ ਦਾ ਸੂਬੇਦਾਰ ਮਾਰਿਆ ਗਿਆ ਤੇ ਕੰਪਨੀ ਕਮਾਂਡਰ ਸਣੇ ਹੋਰ ਫ਼ੌਜੀ ਜ਼ਖ਼ਮੀ ਹੋ ਗਏ। ਇਸ ਕੇਸ ਦਾ ਮੁਕੱਦਮਾ ਲਾਹੌਰ ਵਿਚ ਚਲਾ ਕੇ ਅੰਗਰੇਜ਼ ਰੈਜੀਡੈਂਟ ਸਰ ਜਾਨ੍ਹ ਲਾਰੈਂਸ ਨੇ ੧੯ ਫਰਵਰੀ, ੧੮੪੯ ਈ. ਨੂੰ ਸਰਦਾਰ ਗੰਡਾ ਸਿੰਘ ਤੇ ਦੋ ਹੋਰ ਸਿੰਘਾਂ ਨੂੰ ਫ਼ਾਂਸੀ ਦੇ ਦਿੱਤੀ ਤੇ ਛੇ ਹੋਰ ਸਿੰਘਾਂ- ਬਬੇਗ ਸਿੰਘ, ਖੜਗ ਸਿੰਘ, ਮਸਤਾਨ ਸਿੰਘ, ਹੀਰਾ ਸਿੰਘ, ਹੁਕਮ ਸਿੰਘ ਅਤੇ ਜਵਾਹਰ ਸਿੰਘ ਨੂੰ ਕੈਦ ਬਾ-ਮੁਸ਼ੱਕਤ ਡੰਡੇ ਬੇੜੀਆਂ ਸਣੇ ਦਿੱਤੀ ਗਈ। ਬਾਅਦ ਵਿਚ ਜਾਨ੍ਹ ਲਾਰੈਂਸ ਨੇ ਐਚ.ਐਮ. ਇਲੀਅਟ, ਸੈਕਟਰੀ, ਗੌਰਮਿੰਟ ਆਫ਼ ਇੰਡੀਆ, ਫੋਰਟ ਵਿਲੀਅਮ, ਕਲਕੱਤਾ ਨੂੰ ਉਚੇਚਾ ਸੰਦੇਸ਼ ਭੇਜਿਆ ਕਿ ਇਨ੍ਹਾਂ ਅਕਾਲੀਆਂ ਨੂੰ ਪੰਜਾਬ ਦੀ ਸਿੱਖ ਜਨਤਾ ਸਤਿਕਾਰ ਭਰੀ ਸ਼ਰਧਾ ਨਾਲ ਦੇਖਦੀ ਹੈ, ਇਸ ਲਈ ਇਨ੍ਹਾਂ ਨੂੰ ਪੰਜਾਬ ਦੀਆਂ ਜੇਲ੍ਹਾਂ ਦੀ ਬਜਾਏ ਬਰੇਲੀ ਦੀ ਜੇਲ੍ਹ ਵਿਚ ਰੱਖਿਆ ਜਾਏ।

ਫਿਰੰਗੀ ਸਰਕਾਰ ਦਾ ਕਦੇ ਨਰਮ ਕਦੇ ਗਰਮ ਸਿਲਸਿਲਾ ਚਲਦਾ ਰਿਹਾ।

੦੭ ਸਤੰਬਰ, ੧੯੧੫ ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਡਿਪਟੀ ਕਮਿਸ਼ਨਰ, ਕੇ.ਸੀ.ਐਸ. ਕਿੰਗ, ਸੀ.ਆਈ.ਈ., ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿੱਤਰਤਾ ਨੂੰ ਮੁੱਖ ਰਖਦਿਆਂ ਹੁਕਮ ਜਾਰੀ ਕਰ ਦਿੱਤਾ ਕਿ ਸ੍ਰੀ ਗੁਰੂ ਰਾਮਦਾਸ ਜੀ ਦੇ ਪਾਵਨ ਨਗਰ ਦੀ ਹਦੂਦ ਅੰਦਰ ਕੋਈ ਵੀ ਸ਼ਰਾਬ ਦੀ ਦੁਕਾਨ ਨਹੀਂ ਰਹਿ ਸਕਦੀ। ਜੇਕਰ ਪੁਰਾਣੇ ਹਾਕਮ ਦੀ ਕੋਈ ਗੱਲ ਚੰਗੀ ਹੈ ਤਾਂ ਉਸ ਨੂੰ ਜਾਰੀ ਰੱਖਣ ਅਤੇ ਅਮਲ ਵਿਚ ਲਿਆਉਣ ਵਿਚ ਕੀ ਹਰਜ਼ ਹੈ? ਹੁਣ ਸ਼ਰਾਬ ਦੇ ਠੇਕੇ ਅੰਦਰੂਨ ਸ਼ਹਿਰ ਵਿਚ ਤਾਂ ਨਹੀਂ ਪਰ ਪਵਿੱਤਰ ਨਗਰ ਦੇ ਦਾਖ਼ਲ ਹੋਣ ਦੇ ਹਰ ਗੇਟ ਦੇ ਬਾਹਰ ਖੁਲ ਗਏ ਹਨ।

ਅਪ੍ਰੈਲ ੧੯੧੯ ਈ. ਨੂੰ ਸਾਰੇ ਪੰਜਾਬ ਵਿਚ ਇਕ ਜ਼ਬਰਦਸਤ ਅਫਵਾਹ ਫ਼ੈਲ ਗਈ ਕਿ ਸਰਕਾਰ ਨੇ ਸ੍ਰੀ ਦਰਬਾਰ ਸਾਹਿਬ 'ਤੇ ਹਵਾਈ ਬੰਬਾਰੀ ਕੀਤੀ ਹੈ ਅਤੇ ਨਾਲ ਹੀ ਦਰਬਾਰ ਸਾਹਿਬ ਵਿਚ ਗੋ.ਲੀ ਚਲਾਈ ਹੈ। ਇਸ ਨਾਲ ਸਰਕਾਰ ਨੂੰ ਹੱਥਾਂ ਪੈਰਾਂ ਦੀ ਪੈ ਗਈ। ਉਨ੍ਹਾਂ ਨੂੰ ਇਹ ਡਰ ਸੀ ਕਿ ਜੇਕਰ ਸਿੱਖ ਉਠ ਖੜੇ ਹੋਏ ਤਾਂ ਉਨ੍ਹਾਂ ਨੂੰ ਕਾਬੂ ਵਿਚ ਰੱਖਣਾ ਮੁਸ਼ਕਿਲ ਹੋਏਗਾ ਕਿਉਂਕਿ ਉਸ ਸਮੇਂ ਫੌਜ ਵਿਚ ਸਿੱਖ ਵੱਡੀ ਗਿਣਤੀ ਵਿਚ ਸਨ ਅਤੇ ਇਸ ਬਗਾਵਤ ਦਾ ਅਸਰ ਸਿੱਖ ਫੌਜੀ ਜੋ ਹਿੰਦੁਸਤਾਨ ਅਤੇ ਮਿਸਰ ਵਿਚ ਤੈਨਾਤ ਹਨ ਉਨ੍ਹਾਂ 'ਤੇ ਅਸਰ ਪਏਗਾ।

ਸਰਕਾਰ ਨੇ ਸਾਰੇ ਸਾਧਨ ਵਰਤ ਕੇ ਇਸ ਅਫਵਾਹ ਨੂੰ ਦੂਰ ਕਰਨ ਦੇ ਸਾਰੇ ਯਤਨ ਕੀਤੇ। ਇਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਸਰਬਰਾਹ, ਗ੍ਰੰਥੀ ਸਾਹਿਬਾਨ ਤੇ ਪੁਜਾਰੀ ਸਿੰਘਾਂ ਵੱਲੋਂ ਇਸ਼ਤਿਹਾਰ ਜਾਰੀ ਕਰ ਕੇ ਇਸ ਦਾ ਖੰਡਨ ਕੀਤਾ ਗਿਆ।

> "ਇਹ ਸ੍ਰੋਤ ਜੋ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਗੁਰੂ ਖਾਲਸਾ ਜੀ ਦੇ ਪਵਿੱਤ੍ਰ ਅਸਥਾਨ ਵਿਖੇ ਕੋਈ ਗੋ.ਲੀ ਚੱਲੀ ਹੈ ਜਾਂ ਹਵਾਈ ਜਹਾਜ਼ ਨੇ ਬੰਬ ਦਾ ਗੋ.ਲਾ ਸੁੱਟਿਆ ਹੈ, ਜਾਂ ਹੋਰ ਕਿਸੇ ਤਰ੍ਹਾਂ ਬੇਅਦਬੀ ਕੀਤੀ ਗਈ ਹੈ, ਬਿਲਕੁਲ .ਗਲਤ ਹੈ, ਇਸ ਦੀ ਕੋਈ ਬੁਨਿਆਦ ਨਹੀਂ। ਸਰਬਰਾਹ ਸਾਹਿਬ, ਗ੍ਰੰਥੀ ਸਾਹਿਬਾਨ ਤੇ ਸ੍ਰੀ ਦਰਬਾਰ ਸਾਹਿਬ ਜੀ ਦੇ ਪੁਜਾਰੀ ਸਿੰਘਾਂ ਵੱਲੋਂ ਇਕ ਇਸ਼ਤਿਹਾਰ ਦੁਆਰਾ ਇਸ ਅਫਵਾਹ ਦਾ .ਗਲਤ ਹੋਣਾ ਪ੍ਰਗਟ ਹੋ ਚੁਕਾ ਹੈ। ਸਾਰੇ ਪੰਥ ਦੇ ਦਿਲ ਵਿੱਚੋਂ ਇਸ .ਗਲਤ ਅਫਵਾਹ ਦੇ ਮੁਤਅਲਕ ਹਰ ਤਰ੍ਹਾਂ ਦੇ ਭਰਮ ਨੂੰ ਦੂਰ ਕਰਨ ਲਈ ਇਹ ਬਿਨੈ ਕੀਤੀ ਜਾਂਦੀ ਹੈ ਕਿ ਕੋਈ ਸਜਨ ਇਸ ਅਫਵਾਹ ਦਾ ਯਕੀਨ ਨਾ ਕਰੇ। ਇਹ ਅਫਵਾਹ ਉਕੀ ਅਸੱਤ ਹੈ।"

ਇਤਨਾ ਹੀ ਨਹੀਂ ਸਰਕਾਰ ਵੱਲੋਂ ਉਸ ਸਮੇਂ ਦੀ ਪ੍ਰਮੁੱਖ ਸਿੱਖ ਜਥੇਬੰਦੀ ਚੀਫ਼ ਖਾਲਸਾ ਦੀਵਾਨ ਨੂੰ ਵੀ ਪਹੁੰਚ ਕੀਤੀ ਗਈ ਕਿ ਉਹ ਇਸ ਬਾਰੇ ਸਪੱਸ਼ਟੀਕਰਨ ਦੇਣ। ਇਹ ਘਟਨਾ ਮਾਮੂਲੀ ਨਹੀਂ ਸੀ ਅਤੇ ਇਸ ਦਾ ਬਹੁਤ ਜ਼ਿਆਦਾ ਨੁਕਸਾਨ ਹੋ ਸਕਦਾ ਸੀ। ਉਪਰੰਤ ਚੀਫ਼ ਖਾਲਸਾ ਦੀਵਾਨ ਨੇ ਵੀ ਮਤਾ ਪਾਸ ਕਰ ਕੇ ਜਾਰੀ ਕੀਤਾ–

"ਸ੍ਰੀ ਦਰਬਾਰ ਸਾਹਿਬ (ਹਰਿਮੰਦਰ ਜੀ) ਸ੍ਰੀ ਅੰਮ੍ਰਿਤਸਰ ਗੁਰਸਿੱਖੀ ਦਾ ਪਰਮ ਪਵਿੱਤ੍ਰ ਧਾਮ ਹੈ, ਇਹ ਅਫਵਾਹ ਜੋ ਦਰਬਾਰ ਸਾਹਿਬ ਵਿਚ ਗੋਲ਼ੀ ਚਲਾਈ ਗਈ ਹੈ ਯਾ ਬੰਬ ਦਾ ਗੋਲ਼ਾ ਸੁੱਟਿਆ ਗਿਆ ਹੈ, ਬਿਲਕੁਲ ਗ਼ਲਤ ਹੈ। ਦਰਬਾਰ ਸਾਹਿਬ ਦੇ ਸੇਵਕਾਂ ਵੱਲੋਂ ਤੇ ਚੀਫ਼ ਖਾਲਸਾ ਦੀਵਾਨ ਵੱਲੋਂ ਇਸ ਅਫਵਾਹ ਦਾ ਗ਼ਲਤ ਹੋਣਾ ਅੱਗੇ ਬਿਨੈ ਹੋ ਚੁੱਕਾ ਹੈ। ਪਿਆਰੇ ਖਾਲਸਾ ਜੀ ਦੇ ਹਿਰਦੇ ਵਿਚ ਅਕਾਰਣ ਦੁੱਖ ਤੇ ਕਲੇਸ਼ ਪੈਦਾ ਹੋਣ ਦੀ ਰੋਕ ਕਰਨ ਲਈ ਚੀਫ਼ ਖਾਲਸਾ ਦੀਵਾਨ ਦੀ ਆਗਯਾ ਅਨੁਸਾਰ ਬਿਨੈ ਹੈ ਜੋ ਇਸ ਬਾਰੇ ਵਿਚ ਉਹ ਕਿਸੇ ਤਰ੍ਹਾਂ ਚਿੰਤਾਤਰ ਨਾ ਹੋਣ। ਇਸੇ ਤਰ੍ਹਾਂ ਦੀਵਾਨ ਦੀ ਆਗਯਾ ਅਨੁਸਾਰ ਅਮਨ ਚੈਨ ਰੱਖਣ ਲਈ ਤੇ ਇਸ ਹਲਾਚਲੀ ਵਿਚ ਅਡੋਲ ਸਤਿਗੁਰਾਂ ਦੇ ਉਪਦੇਸ਼ਾਂ ਨੂੰ ਯਾਦ ਰੱਖ ਕੇ ਸਰਕਾਰ ਦੀ ਵਫਾਦਾਰੀ ਤੇ ਗੁਰੂ-ਪੰਥ ਦੀ ਸੇਵਾ ਲਈ ਅਰਜੋਈ ਕੀਤੀ ਜਾ ਚੁਕੀ ਹੈ ਜੋ ਕ੍ਰਿਪਾਲੂ ਸੱਜਣਾਂ ਦੀ ਦ੍ਰਿਸ਼ਟੀ ਗੋਚਰ ਹੋ ਚੁੱਕੀ ਹੋਵੇਗੀ।"

ਭਾਵੇਂ ਇਹ ਇਕ ਅਫਵਾਹ ਹੀ ਸੀ ਪਰ ਇਸ ਨੇ ਸਰਕਾਰ ਨੂੰ ਪੂਰੀ ਤਰ੍ਹਾਂ ਝੰਜੋੜ ਦਿੱਤਾ। ਜੇਕਰ ਇਕ ਵਿਦੇਸ਼ੀ ਹਕੂਮਤ ਐਸੀ ਮਾੜੀ ਘਟਨਾ ਦੇ ਨਤੀਜਿਆਂ ਪ੍ਰਤੀ ਇਤਨੀ ਸੰਜੀਦਾ ਅਤੇ ਗੰਭੀਰ ਸੀ ਪਰ ਹੈਰਾਨੀ ਹੈ ਕਿ ਪੂਰੀ ਤਾਕਤ ਨਾਲ ਦਰਬਾਰ ਸਾਹਿਬ ਤੇ ਕੀਤੇ ਹਮਲੇ ਨੂੰ ਸਿੱਖ ਕਿਵੇਂ ਬਰਦਾਸ਼ਤ ਕਰ ਲੈਣਗੇ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਬਾਰੇ ਇਕ ਹੋਰ ਅਹਿਮ ਘਟਨਾ ਦਾ ਜ਼ਿਕਰ ਲੈਰੀ ਕਾਲਿਨਸ ਅਤੇ ਡਾਮਨਿਕ ਲਾਪਿਏਰੇ ਨੇ ਆਪਣੀ ਕਿਤਾਬ 'ਫਰੀਡਮ ਐਟ ਮਿਡਨਾਈਟ' ਵਿਚ ਕੀਤਾ ਹੈ। ਹਿੰਦੁਸਤਾਨ ਦੇ ਵਾਇਸਰਾਇ ਦੀ ਇਕ ਉੱਚ ਪੱਧਰੀ ਮੀਟਿੰਗ ਹੋਈ। ਇਸ ਵਿਚ ਦੱਸਿਆ ਗਿਆ ਕਿ ੧੪ ਅਗਸਤ ਨੂੰ ਜਦੋਂ ਮੁਹੰਮਦ ਅਲੀ ਜਿਨਾਹ ਦਾ ਜਲੂਸ ਨਿਕਲੇਗਾ ਤਾਂ ਉਸ ਦੇ ਕਤਲ ਦੀ ਸਾਜ਼ਿਸ਼ ਸਿੱਖ ਲੀਡਰਸ਼ਿਪ ਨੇ ਕੀਤੀ ਹੈ। ਇਸ 'ਤੇ ਮੁਸਲਿਮ ਆਗੂਆਂ ਨੇ ਮੰਗ ਕੀਤੀ ਕਿ ਸਿੱਖ ਲੀਡਰਸ਼ਿਪ ਨੂੰ ਤੁਰੰਤ ਹਿਰਾਸਤ ਵਿਚ ਲਿਆ ਜਾਏ। ਇਸ ਦੇ ਜਵਾਬ ਵਿਚ ਮਾਉਂਟਬੈਟਨ ਨੇ ਕਿਹਾ ਕਿ ਕੀ ਤੁਹਾਨੂੰ ਪਤਾ ਹੈ ਕਿ ਮਾਸਟਰ ਤਾਰਾ ਸਿੰਘ ਇਸ ਸਮੇਂ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਹੈ। ਸ੍ਰੀ ਦਰਬਾਰ ਸਾਹਿਬ ਦੇ ਅੰਦਰ ਪੁਲਿਸ ਨੂੰ ਦਾਖ਼ਲ ਕਰਨ ਬਾਰੇ ਉਹ ਸੋਚ ਵੀ ਨਹੀਂ ਸਕਦਾ। ਇਸ 'ਤੇ ਮੁਸਲਿਮ ਆਗੂਆਂ ਨੇ ਪੁੱਛਿਆ ਕਿ ਸਾਡੇ ਕਾਇਦ ਦੀ ਹਿਫਾਜ਼ਤ ਲਈ ਕੀ ਕਦਮ ਚੁੱਕੇ ਜਾਣਗੇ। ਬਹੁਤ ਹੀ ਅਹਿਮ ਜਵਾਬ ਵਾਇਸਰਾਇ ਨੇ ਦਿੱਤਾ ਕਿ ਜਦੋਂ ਜਿਨਾਹ ਦਾ ਜਲੂਸ ਨਿਕਲੇਗਾ ਉਸਦੀ ਨਾਲ ਦੀ ਸੀਟ 'ਤੇ ਮੈਂ ਬੈਠ ਜਾਵਾਂਗਾ। ਇਹ ਖ਼ਤਰਾ ਮੈਂ ਲੈ ਲਵਾਂਗਾ ਪਰ ਦਰਬਾਰ ਸਾਹਿਬ ਦੇ ਅੰਦਰ ਪੁਲਿਸ ਦੇ ਜ਼ੋਰ ਨਾਲ ਦਾਖ਼ਲ ਹੋਣ ਬਾਰੇ ਮੈਂ ਸੋਚ ਵੀ ਨਹੀਂ ਸਕਦਾ। ਉਹ ਹਕੂਮਤ ਜਿਸ ਬਾਰੇ ਕਿਹਾ ਜਾਂਦਾ ਸੀ ਕਿ ਇਸ ਦਾ ਸੂਰਜ ਕਦੇ ਗ਼ਰੂਬ ਨਹੀਂ ਹੁੰਦਾ ਉਨ੍ਹਾਂ ਨੂੰ ਦਰਬਾਰ ਸਾਹਿਬ ਵਿਚ ਤਾਕਤ ਨਾਲ ਦਾਖ਼ਲ ਹੋਣ ਦੇ ਅੰਜਾਮ ਬਾਰੇ ਅਹਿਸਾਸ ਸੀ। ਪਰ ਕੀ ਇਹ ਸੋਝੀ ਬਲਿਊ

ਸਟਾਰ ਸਮੇਂ ਨਹੀਂ ਸੀ ਆਈ।

ਦੇਸ਼ ਨੂੰ ਆਜ਼ਾਦੀ ਮਿਲਿਆਂ ਅਜੇ ੮ ਸਾਲ ਵੀ ਨਹੀਂ ਸਨ ਹੋਏ ਕਿ ਪੰਡਿਤ ਨਹਿਰੂ ਦੇ ਰਾਜ ਕਾਲ ਵਿਚ ਜੁਲਾਈ ੧੯੫੫ ਵਿਚ ਲਾਲਾ ਭੀਮ ਸੈਨ ਸੱਚਰ, ਮੁੱਖ ਮੰਤਰੀ ਪੰਜਾਬ ਦੇ ਹੁਕਮ 'ਤੇ ਵੱਡੀ ਗਿਣਤੀ ਵਿਚ ਅਸ਼ਵਨੀ ਕੁਮਾਰ ਡੀ. ਆਈ. ਜੀ. ਦੀ ਅਗਵਾਈ ਵਿਚ ਪੁਲਿਸ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਬੂਟਾਂ ਸਣੇ ਦਾਖ਼ਲ ਹੋਈ। ਇਸ ਹਮਲੇ ਦੌਰਾਨ ਸੰਗਤ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲ ਅੱਥਰੂ ਗੈਸ ਦੇ ਗੋਲ਼ੇ ਸੁੱਟੇ ਗਏ। ਕਾਫ਼ੀ ਭੰਨ-ਤੋੜ ਵੀ ਕੀਤੀ ਗਈ। ਪਰਸ਼ਾਦ ਅਤੇ ਲੰਗਰ 'ਤੇ ਵੀ ਪਾਬੰਦੀ ਲਗਾ ਦਿੱਤੀ ਗਈ। ਇਸ ਘਟਨਾ ਦਾ ਜ਼ਿਕਰ ਗਿਆਨੀ ਸੰਤੋਖ ਸਿੰਘ ਜੀ ਆਸਟ੍ਰੇਲੀਆ ਵਾਲੇ ਕਰਦੇ ਹਨ:-

"ਚਾਰ ਤੇ ਪੰਜ ਜੁਲਾਈ ਦੀ ਅੱਧੀ ਰਾਤ ਨੂੰ ਪੁਲਸ ਨੇ ਸ੍ਰੀ ਦਰਬਾਰ ਸਾਹਿਬ ਹਮਲਾ ਕਰ ਦਿੱਤਾ। ਹਾਜ਼ਰ ਵਿਅਕਤੀਆਂ ਨੂੰ ਭੈ ਭੀਤ ਕਰਨ ਵਾਸਤੇ ਪਹਿਲਾਂ ਟੀਅਰ ਗੈਸ ਛੱਡੀ ਤੇ ਫਿਰ ਗੋਲ਼ੀ ਚਲਾਈ। ਸ੍ਰੀ ਗੁਰੂ ਰਾਮਦਾਸ ਸਰਾਂ, ਲੰਗਰ, ਦਫ਼ਤਰ ਸ੍ਰੀ ਦਰਬਾਰ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ਼੍ਰੋਮਣੀ ਅਕਾਲੀ ਦਲ, ਦੀਵਾਨ ਹਾਲ ਸ੍ਰੀ ਮੰਜੀ ਸਾਹਿਬ ਆਦਿ ਸਥਾਨਾਂ ਉੱਪਰ ਪੁਲਿਸ ਨੇ ਕਬਜ਼ਾ ਕਰ ਲਿਆ। ਉਸ ਸਮੇ ਜਿੰਨੇ ਵੀ ਯਾਤਰੂ, ਵਾਲੰਟੀਅਰ, ਸੇਵਾਦਾਰ, ਆਗੂ ਆਦਿ ਮੌਜੂਦ ਸਨ, ਸਭ ਨੂੰ ਪੁਲਸ ਗ੍ਰਿਫਤਾਰ ਕਰ ਕੇ ਲੈ ਗਈ। ਕੁਝ ਵਿਅਕਤੀ ਗੋਲ਼ੀਆਂ ਤੇ ਟੀਅਰ ਗੈਸ ਸਦਕਾ ਜ਼ਖ਼ਮੀ ਵੀ ਹੋ ਗਏ।"

ਇਸ ਘਟਨਾ ਦਾ ਇਤਨਾ ਤਿੱਖਾ ਪ੍ਰਤੀਕਰਮ ਹੋਇਆ ਕਿ ੧੦ ਅਕਤੂਬਰ, ੧੯੫੫ ਨੂੰ ਭੀਮ ਸੈਨ ਸੱਚਰ ਖ਼ੁਦ ਦਰਬਾਰ ਸਾਹਿਬ ਹਾਜ਼ਰ ਹੋਇਆ ਅਤੇ ਮੰਜੀ ਸਾਹਿਬ ਖੜੇ ਹੋ ਕੇ ਉਸ ਨੇ ਸੰਗਤ ਤੋਂ ਖਿਮਾ ਯਾਚਨਾ ਕੀਤੀ। ਇਹ ਸੋਚਣਾ ਕਿ ਜੋ ਕੁਝ ਜੂਨ ਚੁਰਾਸੀ ਵਿਚ ਹੋਇਆ ਉਸਦੇ ਮੁਕਾਬਲੇ ਵਿਚ ਤਾਂ ਇਹ ਘਟਨਾ ਕੁਝ ਵੀ ਨਹੀਂ ਸੀ, ਸਹੀ ਨਹੀਂ ਹੋਵੇਗਾ। ਪਰ ਭੀਮ ਸੈਨ ਸੱਚਰ ਦੀ ਮਾਫ਼ੀ ਨੂੰ ਫ਼ਿਰਕਾ ਪ੍ਰਸਤ ਕਾਂਗਰਸੀਆਂ ਨੇ ਪ੍ਰਵਾਨ ਨਾ ਕੀਤਾ ਅਤੇ ਸੱਚਰ ਨੂੰ ਅਸਤੀਫ਼ਾ ਦੇਣਾ ਪਿਆ। ਇਸ ਤਰ੍ਹਾਂ ਪੰਡਿਤ ਨਹਿਰੂ ਦੇ ਕਾਲ ਵਿਚ ਘਟੀ ਘਟਨਾ ਇਕ ਬੀਜ ਸੀ ਜੋ ਨਾਸੂਰ ਬਣ ਕੇ ੧੯੮੪ ਈ. ਵਿਚ ਫ਼ਟੀ।

ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਬਾਰੇ ਭਾਵੇਂ ਸਰਕਾਰ ਨੇ ਅਤੇ ਭਾਵੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਵਾਈਟ ਪੇਪਰ ਛਾਪੇ ਹਨ। ਭਾਵੇਂ ਇਸ ਬਾਰੇ ਸੈਂਕੜੇ ਕਿਤਾਬਾਂ ਛਪ ਚੁਕੀਆਂ ਹਨ ਪਰ ਇਤਨੇ ਵੱਡੇ ਕਾਂਡ ਦੇ ਪਿੱਛੇ ਮਨਸ਼ਾ ਕੀ ਸੀ? ਇਸ ਬਾਰੇ ਬਹੁਤ ਕੁਝ ਜ਼ਾਹਿਰ ਹੋਣਾ ਬਾਕੀ ਹੈ। ਇਸ ਪਿਛੋਕੜ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਥੇਦਾਰ ਗੁਰਚਰਨ ਸਿੰਘ ਟੌਹੜਾ ਨੇ ਭਾਰਤ ਸਰਕਾਰ 'ਤੇ ੧੦੦੦ ਕਰੋੜ ਦੇ ਹਰਜ਼ਾਨੇ ਦਾ ਮੁਕੱਦਮਾ ਦਰਜ ਕਰਵਾਇਆ ਸੀ। ਉਸ ਵਿਚ ਟੌਹੜਾ ਸਾਹਿਬ ਨੇ ਦਿੱਲੀ ਉੱਚ ਅਦਾਲਤ ਵਿਚ ਆਪਣਾ ਹਲਫ਼ੀਆ

ਬਿਆਨ ਦਰਜ ਕਰਵਾਇਆ ਸੀ। ਇਹ ਇਕ ਅਹਿਮ ਕੜੀ ਅਤੇ ਦਸਤਾਵੇਜ਼ ਹੈ। ਇਸ ਵਿਚ ਅੰਕਿਤ ਹੈ ਕਿ ਇੰਦਰਾ ਗਾਂਧੀ ਨਾਲ ਇਕ ਮੀਟਿੰਗ ਹੋਈ। ਇਸ ਵਿਚ ਪ੍ਰਨਬ ਮੁਕਰਜੀ, ਜ਼ੈਲ ਸਿੰਘ, ਪ੍ਰਕਾਸ਼ ਸਿੰਘ ਬਾਦਲ, ਹਰਚੰਦ ਸਿੰਘ ਲੌਂਗੋਵਾਲ, ਰਵੀ ਇੰਦਰ ਸਿੰਘ ਅਤੇ ਦੋ ਵਜ਼ੀਰ ਸ਼ਾਮਲ ਸਨ। ਟੌਹੜਾ ਸਾਹਿਬ ਦੇ ਮੁਤਾਬਕ ਉਨ੍ਹਾਂ ਨੇ ਇੰਦਰਾ ਗਾਂਧੀ ਨੂੰ ਬਾਰ ਬਾਰ ਪੁੱਛਿਆ ਕਿ ਉਸ ਦਾ ਵਤੀਰਾ ਸਿੱਖਾਂ ਨਾਲ ਇਸ ਤਰ੍ਹਾਂ ਕਿਉਂ ਹੈ, ਜਿਸਦਾ ਜਵਾਬ ਉਹ ਦੇਣਾ ਨਹੀਂ ਸੀ ਚਾਹ ਰਹੀ। ਆਖ਼ਰ ਜ਼ਿਆਦਾ ਜ਼ੋਰ ਦੇਣ 'ਤੇ ਇੰਦਰਾ ਗਾਂਧੀ ਨੇ ਕਿਹਾ ਕਿ ਤੁਸੀਂ ਅਕਾਲ ਤਖ਼ਤ ਤੋਂ ਐਮਰਜੈਂਸੀ ਵਿਚ ਮੋਰਚਾ ਲਗਾਇਆ। ਇਸ ਬਿਆਨ ਵਿਚ ਅੰਕਿਤ ਹੈ–

'On my insistence for a reply Mrs. Gandhi replied that during the emergency days Sikhs ofAkali Dal had madeArdas at Akal Takhat and had participated in the Morcha against the emergency in a similar way they had performedArdas at Akal Takhat and were coming to Delhi for march against here. I told her that despite the first time that the participants in the Morcha were beaten.. on the way and three of them were shot dead at Madhuban in Haryana State they did not break their pledge to remain peaceful and could not have any revenge to that.....Our ardas atAkal Takhat was that we would remain peaceful and would not raise and slogan and accordingly we took out peaceful silent procession carrying only placards and even without raising slogans 'Jaikara'. He went on to say that we got the impression that Smt. Gandhi had vendetta against Sikhs for their role in emergency morchas.

(ਮੇਰੇ ਵੱਲੋਂ ਜਵਾਬ ਲਈ ਜ਼ੋਰ ਦੇਣ ਤੇ ਇੰਦਰਾ ਗਾਂਧੀ ਨੇ ਕਿਹਾ ਕਿ ਐਮਰਜੈਂਸੀ ਦੇ ਦੌਰਾਨ ਅਕਾਲੀ ਦਲ ਅਤੇ ਇਸਦੇ ਸਿੱਖਾਂ ਵੱਲੋਂ ਅਕਾਲ ਤਖ਼ਤ 'ਤੇ ਅਰਦਾਸ ਕੀਤੀ ਇਸੇ ਤਰ੍ਹਾਂ ਅਕਾਲ ਤਖ਼ਤ 'ਤੇ ਅਰਦਾਸ ਕਰ ਕੇ ਐਮਰਜੈਂਸੀ ਦੇ ਖਿਲਾਫ਼ ਮਾਰਚ ਲਈ ਦਿੱਲੀ ਆ ਰਹੇ ਸਨ। ਮੈਂ ਉਸਨੂੰ ਦੱਸਿਆ ਕਿ ਭਾਵੇਂ ਸਿੱਖਾਂ ਦੀ ਮਾਰ ਕੁੱਟ ਕੀਤੀ ਗਈ...ਰਸਤੇ ਵਿਚ ਮਧੂਬਨ ਉਨ੍ਹਾਂ 'ਤੇ ਗੋਲੀ ਚਲਾਈ ਗਈ ਅਤੇ ਇਸ ਨਾਲ ਤਿੰਨ ਸ਼ਹੀਦ ਹੋ ਗਏ ਪਰ ਇਸ ਦੇ ਬਾਵਜੂਦ ਉਹਨਾਂ ਨੇ ਸ਼ਾਂਤਮਈ ਰਹਿਣ ਦੀ ਅਰਦਾਸ ਨੂੰ ਭੰਗ ਨਹੀਂ ਕੀਤਾ...ਅਕਾਲ ਤਖ਼ਤ ਸਾਹਿਬ 'ਤੇ ਸਾਡੀ ਅਰਦਾਸ ਸੀ ਕਿ ਮਾਰਚ ਵਿਚ ਅਸੀਂ ਸ਼ਾਂਤਮਈ ਰਹਾਂਗੇ ਅਤੇ ਕੋਈ ਨਾਅਰਾ ਨਹੀਂ ਲਾਵਾਂਗੇ, ਇਸ

ਮੁਤਾਬਕ ਇਹ ਮਾਰਚ ਪੂਰੀ ਤਰ੍ਹਾਂ ਸ਼ਾਂਤਮਈ ਰਿਹਾ। ਕੇਵਲ ਤਖ਼ਤੀਆਂ ਚੁਕੀਆਂ ਹੋਈਆਂ ਸਨ। ਇੱਥੋਂ ਤਕ ਕਿ ਜੈਕਾਰਾ ਵੀ ਨਹੀਂ ਗਜਾਇਆ ਗਿਆ। ਸਾਨੂੰ ਇਸ ਤਰ੍ਹਾਂ ਜਾਪਿਆ ਜਿਵੇਂ ਇੰਦਰਾ ਗਾਂਧੀ ਸਿੱਖਾਂ ਵੱਲੋਂ ਐਮਰਜੈਂਸੀ ਦੌਰਾਨ ਹਿੱਸਾ ਲੈਣ ਲਈ ਖੁੰਦਕ ਰੱਖ ਰਹੀ ਸੀ।)

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਮਾਨਵ ਮਾਤਰ ਲਈ ਰੂਹਾਨੀਅਤ ਦਾ ਕੇਂਦਰ ਹੈ ਅਤੇ ਸ੍ਰੀ ਅਕਾਲ ਤਖ਼ਤ ਜ਼ੁਲਮ, ਨਾ-ਇਨਸਾਫੀ ਲਈ ਇਕ ਦੁਰਗ ਹੈ। ਹਾਲਾਂਕਿ ਇਸੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਬਲਾਵਾਂ ਨੂੰ ਮੁਕਤ ਕਰਵਾਉਣ ਲਈ ਕੁਰਬਾਨੀਆਂ ਦਿੱਤੀਆਂ। ਇਸੇ ਅਕਾਲ ਤਖ਼ਤ ਸਾਹਿਬ ਤੋਂ ਲਾਲ ਕੁੜਤੀ ਮੁਹਿੰਮ ਸਮੇਂ ਪਠਾਣਾਂ ਦੀ ਹਿਮਾਇਤ ਤੇ ਜਥੇ ਭੇਜੇ ਗਏ। ਇਸੇ ਹੀ ਅਕਾਲ ਤਖ਼ਤ ਸਾਹਿਬ ਤੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਤੇ ਦੇਸ਼ ਦੀ ਆਜ਼ਾਦੀ ਲਈ ਜਦੋਜਹਿਦ ਹੋਈਆਂ। ਹੁਣ ਅਕਾਲ ਤਖ਼ਤ ਸਾਹਿਬ ਦਾ ਇਹੀ ਕਰਤਬ ਸਰਕਾਰ ਨੂੰ ਨਾ-ਮਨਜ਼ੂਰ ਹੋ ਗਿਆ। ਯਾਨਿ ਕਿ ਮੀਰੀ-ਪੀਰੀ ਦੇ ਇਸ ਸਥਾਨ ਤੋਂ ਕੋਈ ਮੋਰਚਾ ਜਾਂ ਮੁਹਿੰਮ ਨਹੀਂ ਚੱਲਣ ਦਿੱਤੀ ਜਾਵੇਗੀ। ਇਹ ਸਹੀ ਹੈ ਕਿ ੧੯੮੪ ਈ. ਤੋਂ ਬਾਅਦ ਅਕਾਲ ਤਖ਼ਤ ਸਾਹਿਬ ਤੋਂ ਕੋਈ ਮੋਰਚਾ, ਭਾਵੇਂ ਸੰਕੇਤਕ ਹੀ ਕਿਉਂ ਨਾ ਹੋਵੇ, ਨਹੀਂ ਲੱਗਿਆ।

ਇੱਥੇ ਯਾਦ ਰੱਖਣ ਦੀ ਲੋੜ ਹੈ ਕਿ ਸਤਿਗੁਰ ਸੱਚੇ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਸਿਰਜੇ ਮੀਰੀ-ਪੀਰੀ ਦੇ ਇਸ ਤਖ਼ਤ ਦਾ ਮਾਲਕ ਮਾਲਕ ਖੁਦ ਅਕਾਲ ਪੁਰਖ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਰਪਾ ਕਰਦੇ ਹਨ ਕਿ ਅਕਾਲ ਪੁਰਖ ਹੀ ਮੀਰੀ-ਪੀਰੀ ਦਾ ਮਾਲਕ ਹੈ।

*ਖੁਦਾਵੰਦ ਬਖਸ਼ਿੰਦਹੇ ਦਿਲ ਕਰਾਰ॥*
*ਰਜ਼ਾ ਬਖ਼ਸ਼ ਰੋਜ਼ੀ ਦਿਹੋ ਨਉਬਹਾਰ॥੧॥*
*ਕਿ ਮੀਰ ਅਸਤ ਪੀਰ ਅਸਤ ਹਰ ਦੋ ਜਹਾਂ॥*
*ਖੁਦਾਵੰਦ ਬਖ਼ਸ਼ਿੰਦਹ ਹਰ ਯਕ ਅਮਾਂ॥੨॥*

(ਵਾਹਿਗੁਰੂ ਬਖ਼ਸ਼ਣ ਹਾਰ, ਮਨ ਨੂੰ ਟਿਕਉ ਦੇਣ ਵਾਲਾ ਅਤੇ ਹਮੇਸ਼ਾਂ ਖੇੜਾ ਬਖ਼ਸ਼ਣ ਵਾਲਾ ਹੈ। ਉਹ ਮੀਰੀ ਪੀਰੀ ਦਾ ਬਾਦਸ਼ਾਹ, ਦੋਹਾਂ ਜਹਾਨਾਂ ਦਾ ਮਾਲਕ ਹੈ ਅਤੇ ਹਰ ਇਕ ਤੇ ਬਖ਼ਸ਼ਿਸ਼ਾਂ ਕਰਨ ਵਾਲਾ ਹੈ।)

ਮੀਰੀ ਪੀਰੀ ਦੇ ਇਸ ਸੰਕਲਪ ਦਾ ਵਾਰਿਸ ਸ੍ਰੀ ਅਕਾਲ ਪੁਰਖ ਜੀ ਕਾ ਖਾਲਸਾ ਹੈ। ਉਹ ਇਹ ਬਿਰਦ ਨਿਭਾਉਂਦਾ ਰਿਹਾ ਹੈ ਅਤੇ ਨਿਭਾਉਂਦਾ ਰਹੇਗਾ। ■

# ਖਾਲਸਾ ਪੰਥ ਦੀ ਤੀਜੀ ਮਹਾਨ ਜਿੱਤ: ਘੱਲੂਘਾਰਾ ਜੂਨ ੮੪

*-ਡਾ. ਤੇਜਿੰਦਰ ਪਾਲ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਲਗਾਏ ਗਏ ਸਿੱਖ ਧਰਮ ਰੂਪੀ ਬੂਟੇ ਦੀ ਮਹਿਕ ਨੂੰ ਪੁਜਾਰੀ ਜਮਾਤ (ਬ੍ਰਾਹਮਣ ਅਤੇ ਮੌਲਵੀ) ਬਰਦਾਸ਼ਤ ਨਾ ਕਰਦੀ ਹੋਈ ਸਿੱਖ ਧਰਮ ਦੀ ਵਿਰੋਧੀ ਬਣ ਗਈ। ਮੌਜੂਦਾ ਸਮੇਂ ਵਿਚ ਇਹ ਵਿਰੋਧ ਐਨਾ ਜ਼ੋਰ ਫੜ ਚੁੱਕਾ ਹੈ ਕਿ ਸਿੱਖਾਂ ਦੀ ਹੋਂਦ ਉਨ੍ਹਾਂ ਲਈ ਖ਼ਤਰੇ ਦੀ ਘੰਟੀ ਪ੍ਰਤੀਤ ਹੁੰਦੀ ਹੈ। ਇਨ੍ਹਾਂ ਵਿਰੋਧੀਆਂ ਦਾ ਜਤਨ ਹੈ ਕਿ ਸਿੱਖ ਆਪਣੇ ਆਪ ਨੂੰ ਵਿਸ਼ਾਲ ਬਹੁ-ਗਿਣਤੀ ਅੰਦਰ ਸਮੋਇਆ ਗਿਆ ਸਮਝ ਕੇ ਆਪਣੇ ਵੱਖਰੇ ਹੋਣ ਨੂੰ ਭੁੱਲ ਜਾਣ। ਅਜਿਹਾ ਨਾ ਹੋਣ ਦੀ ਸੂਰਤ ਵਿਚ ਇਨ੍ਹਾਂ ਨੂੰ ਦੇਸ਼ ਦੇ ਦੁਸ਼ਮਣ ਗਰਦਾਨ ਕੇ, ਇਨ੍ਹਾਂ ਉੱਤੇ ਸਾਰੇ ਹੱਥ-ਕੰਢੇ ਵਰਤੇ ਜਾਣ, ਜੋ ਕਿ ਕਿਸੇ ਵੀ ਦੁਸ਼ਮਣ ਨਾਲ ਵਰਤੇ ਜਾਂਦੇ ਹਨ। ਅਜਿਹਾ ਕਰਨ ਲਈ ਸਭ ਤੋਂ ਸੌਖਾ ਸਾਧਨ ਵਿਰੋਧੀ ਦਾ ਵਿਸਾਹਘਾਤ ਕਰਨਾ ਹੁੰਦਾ ਹੈ, ਜਿਸ ਲਈ ਸਮੇਂ ਦੀ ਹਕੂਮਤ ਨੇ ਉਹੋ ਕੁਝ ਕੀਤਾ ਅਤੇ ਕਰ ਰਹੀ ਹੈ, ਜਿਸ ਰਾਹੀਂ ਉਨ੍ਹਾਂ ਨੂੰ ਸਫਲਤਾ ਪ੍ਰਾਪਤ ਹੋਵੇ।

ਸਿੱਖ ਵਿਰੋਧੀਆਂ ਵੱਲੋਂ ਸਿੱਖਾਂ ਦੇ ਨਿਆਰੇਪਣ ਨੂੰ ਦਿੱਤੀ ਚੁਣੌਤੀ ਨੂੰ ਕਬੂਲਦਿਆਂ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੀ ਕਿਤਾਬ 'ਹਮ ਹਿੰਦੂ ਨਹੀਂ' ਰਾਹੀਂ ਦੁਨੀਆ ਦੇ ਲੋਕਾਂ ਸਾਹਮਣੇ ਆਪਣੇ ਨਿਆਰਪੇਣ ਦੀ ਦਾਸਤਾਨ ਰੱਖੀ। ਜਦੋਂ ਸਿੱਖਾਂ ਨੇ ਇਹ ਜਾਣ ਲਿਆ ਕਿ ਸਿੱਖ ਇਕ ਵੱਖਰੀ ਕੌਮ ਹੈ ਤਾਂ ਹਿੰਦੂ ਬਹੁ-ਗਿਣਤੀ ਨੇ ਸਿੱਖਾਂ ਦੇ ਸਿਰ ਉੱਤੇ ਵੱਖਵਾਦੀ ਹੋਣ ਦਾ ਇਲਜ਼ਾਮ ਮੜ੍ਹ ਕੇ ਇਨ੍ਹਾਂ ਨੂੰ ਦੇਸ਼-ਧ੍ਰੋਹੀ, ਵੱਖਵਾਦੀ, ਅੱਤਵਾਦੀ, ਖ਼ਾਲਿਸਤਾਨੀ ਆਦਿ ਨਾਮ ਦੇਣੇ ਸ਼ੁਰੂ ਕਰ ਦਿੱਤੇ, ਜਿਹੜੇ ਕਿ ਹਿੰਦੂ ਪ੍ਰੈੱਸ ਰਾਹੀਂ ਹੋਰ ਜ਼ਿਆਦਾ ਭੰਡੇ ਗਏ। ਜਦੋਂ ਕਿ ਸਿੱਖਾਂ ਦਾ ਆਪਣੇ ਆਪ ਨੂੰ ਹਿੰਦੂਆਂ ਤੋਂ ਵੱਖਰਾ ਦਰਸਾਉਣਾ ਇਕ ਨਿਰੋਲ ਧਾਰਮਿਕ ਨੁਕਤਾ ਸੀ। ਸ. ਨਰੈਣ ਸਿੰਘ ਨੇ ਇਸ ਸਬੰਧੀ Sunday Calcutta ਅਖ਼ਬਾਰ ਦੇ ਹਵਾਲੇ ਨਾਲ ਹਿੰਦੂਆਂ ਵੱਲੋਂ ਕੱਢੇ ਇਕ ਜਲੂਸ ਅੰਦਰ ਲਾਏ ਨਾਅਰਿਆਂ ਦਾ ਜ਼ਿਕਰ ਕੀਤਾ ਹੈ- *ਕਛ ਕੰਘਾ ਤੇ ਕ੍ਰਿਪਾਨ ਇਨ ਕੋ ਭੇਜੋ ਪਾਕਿਸਤਾਨ ਅਤੇ ਸਿਰ ਉੱਤੇ ਪਗੜੀ ਰਹਿਣ ਨਹੀਂ ਦੇਣੀ ਮੂੰਹ ਉੱਤੇ ਮੱਖੀ ਬਹਿਣ ਨੀ ਦੇਣੀ। (ਕਿਉਂ ਕੀਤੋ ਵੇਸਾਹੁ, ਪੰਨਾ ੬੪)।*

ਗੁਰੂ ਸਾਹਿਬਾਨ ਵੱਲੋਂ ਕਥਿਤ ਨੀਵੇਂ ਲੋਕਾਂ ਨੂੰ ਉੱਚੇ ਚੁੱਕਣ ਕਾਰਨ ਹੌਲੇ-ਹੌਲੇ ਬ੍ਰਾਹਮਣੀ ਉੱਚ ਜਾਤੀਆਂ ਦੀ ਮਾਣ-ਪ੍ਰਤਿਸ਼ਠਤਾ ਘਟਣ ਲੱਗੀ। ੧੯੪੭ ਈ. ਦੀ

**ਸਹਾਇਕ ਪ੍ਰੋਫ਼ੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ ਮੀਰਾਂਪੁਰ (ਕਾਂਸਟੀਚੂਐਂਟ ਕਾਲਜ, ਪੰਜਾਬੀ ਯੂਨੀਵਰਸਿਟੀ, ਪਟਿਆਲਾ) ਮੋ: +੯੧੯੯੮੮੦੦੪੭੩੩*

ਦੇਸ਼ ਵੰਡ ਤੋਂ ਬਾਅਦ ਅਜ਼ਾਦ ਭਾਰਤ ਵਿਚ ਸਿੱਖਾਂ ਦੀ ਗਿਣਤੀ ਬਹੁਤ ਘੱਟ ਰਹਿ ਗਈ ਤੇ ਭਾਰਤ ਲੱਗਭਗ ਹਿੰਦੂ ਦੇਸ਼ ਬਣ ਗਿਆ, ਜਿਸ ਦੀ ਕੁੱਲ ਗਿਣਤੀ ੮੨ ਫੀਸਦੀ ਸੀ। ਭਾਰਤੀ ਸਰਕਾਰ ਨੇ ਸਿੱਖਾਂ ਨੂੰ ਢਾਹ ਲਾਉਣ ਲਈ ਅਨੇਕਾਂ ਯੋਜਨਾਵਾਂ ਘੜੀਆਂ, ਜਿਵੇਂ ਪੱਛਮੀ ਪੰਜਾਬ ਤੋਂ ਆਏ ਸਿੱਖ ਪਰਵਾਰਾਂ ਦੇ ਭਾਰਤ ਅੰਦਰ ਵੱਸਣ ਦੇ ਟਿਕਾਣੇ ਨਿਯਤ ਕਰਨੇ, ਜਿਸ ਦੀ ਤਹਿ ਵਿਚ ਨੀਤੀ ਇਹ ਸੀ ਕਿ ਜਿੱਥੋਂ ਤਕ ਸੰਭਵ ਹੋਵੇ ਸਿੱਖਾਂ ਨੂੰ ਇਕੱਠੇ ਨਾ ਹੋਣ ਦਿੱਤਾ ਜਾਵੇ। ਜਿਨ੍ਹਾਂ ਜ਼ਿਲ੍ਹਿਆਂ, ਤਹਿਸੀਲਾਂ ਜਾਂ ਰਿਆਸਤਾਂ ਵਿਚ ਸਿੱਖ ਵਸੋਂ ਪਹਿਲੋਂ ਹੀ ਵਧੇਰੇ ਸੀ, ਉੱਥੇ ਪੱਛਮੀ ਇਲਾਕਿਆਂ ਤੋਂ ਆਏ ਹਿੰਦੂ ਵਸਾਏ ਗਏ ਅਤੇ ਸਿੱਖ ਸ਼ਰਨਾਰਥੀਆਂ ਨੂੰ ਹਿੰਦੂ ਬਹੁਸੰਮਤੀ ਵਾਲੇ ਇਲਾਕਿਆਂ ਵਿਚ ਭੇਜਿਆ ਗਿਆ।

ਇਸ ਤੋਂ ਪਿੱਛੋਂ ਬੋਲੀਆਂ ਦੇ ਆਧਾਰ ਉੱਤੇ ਸੂਬਿਆਂ ਦੀ ਹੱਦ-ਬੰਦੀ ਦਾ ਸਵਾਲ ਛਿੜਿਆ ਤਾਂ ਵੀ ਪੰਜਾਬੀ ਬੋਲੀ ਨੂੰ ਨਾ ਮਾਨਤਾ ਦਿੱਤੀ ਗਈ ਅਤੇ ਨਾ ਹੀ ਇਸ ਦਾ ਵੱਖਰਾ ਸੂਬਾ ਬਣਾਇਆ ਗਿਆ। ਪੰਜਾਬੀ ਸੂਬਾ ਬਣਨ ਦਾ ਮਤਲਬ ਪੰਜਾਬ ਦੀ ਰਾਜ ਅਤੇ ਵਿੱਦਿਆ ਭਾਸ਼ਾ ਪੰਜਾਬੀ ਅਤੇ ਇਸ ਦੀ ਲਿਪੀ ਗੁਰਮੁਖੀ ਹੋਣਾ ਸੀ, ਜਿਸ ਨਾਲ ਸਿੱਖਾਂ ਦੇ ਧਰਮ ਪ੍ਰਚਾਰ ਵਿਚ ਵੀ ਵਾਧਾ ਹੋਣਾ ਸੁਭਾਵਿਕ ਸੀ, ਪਰੰਤੂ ਇਹ ਸਭ ਕੁਝ ਦੇਸ਼ ਦੀ ਪੰਥ ਵਿਰੋਧੀ ਜਾਤੀ ਕਿਵੇਂ ਬਰਦਾਸ਼ਤ ਕਰ ਸਕਦੀ ਸੀ ਕਿ ਪੰਜਾਬੀ ਅਤੇ ਗੁਰਮੁਖੀ ਵਧੇ ਫੁਲੇ। ਅਜਿਹੀ ਫਿਰਕੂ ਸੋਚ ਨੇ ਹੀ ਪੰਜਾਬ ਦੀ ਹਿੰਦੂ ਜਨਤਾ ਨੂੰ ੧੯੬੧ ਈ. ਦੀ ਮਰਦਮ-ਸ਼ੁਮਾਰੀ ਵਿਚ ਆਪਣੀ ਭਾਸ਼ਾ ਹਿੰਦੀ ਲਿਖਵਾਉਣ ਲਈ ਮਜ਼ਬੂਰ ਕੀਤਾ।

ਇਤਿਹਾਸਿਕ ਸੰਦਰਭ ਵਿਚ ਸਾਨੂੰ ਜੂਨ ੧੯੮੪ ਦੇ ਸਾਕਾ ਨੀਲਾ ਤਾਰਾ ਨੂੰ ਖਾਲਸਾ ਪੰਥ ਦੀ ਤੀਜੀ ਮਹਾਨ ਜਿੱਤ ਦੇ ਰੂਪ ਵਿਚ ਦੇਖਣਾ ਚਾਹੀਦਾ ਹੈ। ਬੇਸ਼ੱਕ ਇਸ ਘੱਲੂਘਾਰੇ ਦੇ ਰਲਵੇਂ-ਮਿਲਵੇਂ ਸਿੱਟੇ ਨਿਕਲੇ, ਪਰੰਤੂ ਫਿਰ ਵੀ ਇਕ ਵਿਸ਼ੇਸ਼ ਨਜ਼ਰੀਏ ਤੋਂ ਇਹ ਸਿੱਖ ਪੰਥ ਦੀ ਮਹਾਨ ਜਿੱਤ ਸੀ, ਜਿਸ ਨੂੰ ਸਿੱਖ ਵਿਰੋਧੀਆਂ ਨੇ ਜਾਣ-ਬੁਝ ਕੇ ਇਕ ਸਾਜ਼ਿਸ਼ ਅਧੀਨ ਲੋਕਾਂ ਉੱਤੇ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ। ਇਸ ਵਿਚ ਮੀਡੀਆ ਦਾ ਵੀ ਵਿਸ਼ੇਸ਼ ਯੋਗਦਾਨ ਰਿਹਾ ਹੈ। ਮੀਡੀਆ ਨੇ ਇਸ ਘੱਲੂਘਾਰੇ ਦੇ ਵੱਖੋ-ਵੱਖਰੇ ਪਹਿਲੂਆਂ ਨੂੰ ਤੋੜ-ਮਰੋੜ ਕੇ ਲੋਕਾਂ ਸਾਹਮਣੇ ਪੇਸ਼ ਕੀਤਾ, ਪਰੰਤੂ ਫਿਰ ਵੀ ਸੱਚ ਤਾਂ ਸੱਚ ਹੀ ਹੈ, ਜਿਸ ਨੂੰ ਕੋਈ ਝੁਠਲਾ ਨਹੀਂ ਸਕਦਾ। ਇੰਨਾ ਜ਼ਰੂਰ ਹੈ ਕਿ ਸਮੇਂ ਦੀਆਂ ਆਪਣੀਆਂ ਮਜ਼ਬੂਰੀਆਂ ਕਰਕੇ ਕੁਝ ਚਿਰ ਲਈ ਸੱਚ ਉੱਤੇ ਪਰਦਾ ਜ਼ਰੂਰ ਪਾਇਆ ਜਾ ਸਕਦਾ ਹੈ।

ਜ਼ਿਕਰਯੋਗ ਹੈ ਕਿ ਸਾਕਾ ਨੀਲਾ ਤਾਰਾ ਨੂੰ ਹਮੇਸ਼ਾਂ ਲਈ ਯਾਦ ਰੱਖਣਾ ਠੀਕ ਹੈ, ਪਰ ਕੇਵਲ ਜ਼ਖ਼ਮ ਵਜੋਂ ਨਹੀਂ। ਇਹੋ ਜਿਹਾ ਜ਼ਖ਼ਮ ਕੋਈ ਕੌਮ ਭੁੱਲ ਨਹੀਂ ਸਕਦੀ, ਜੇ ਉਹ ਜਿਊਂਦੀ ਕੌਮ ਹੈ ਅਤੇ ਆਪਣੇ ਭਵਿੱਖ ਵਿਚ ਵਿਸ਼ਵਾਸ ਰੱਖਦੀ ਹੈ।

ਕੌਮ ਵਜੋਂ ਜਿਊਂਦੇ ਰਹਿਣ ਦੀ ਨਿਸ਼ਾਨੀ ਹਰ ਡੂੰਘੇ ਜ਼ਖ਼ਮ ਨੂੰ ਚੇਤੰਨਤਾ ਵਿਚ ਬਦਲਣ ਦੀ ਸ਼ਕਤੀ ਰੱਖਦੀ ਹੈ।

ਪਿਛਲੇ ਘੱਲੂਘਾਰਿਆਂ ਵੇਲੇ ਨਵਾਬ ਕਪੂਰ ਸਿੰਘ ਵਰਗੇ ਕੌਮੀ ਆਗੂ ਸਨ ਜਿਹੜੇ ਨਿਮਰਤਾ ਅਤੇ ਸੇਵਾ ਦੇ ਪੁੰਜ ਸਨ, ਪਹਿਲੇ ਘੱਲੂਘਾਰਿਆਂ ਵੇਲੇ ਸਰਬੱਤ ਖਾਲਸੇ ਰਾਹੀਂ ਗੁਰਮਤੇ ਪਾਸ ਕੀਤੇ ਜਾਂਦੇ ਸਨ, ਪਹਿਲੀਆਂ ਲੜਾਈਆਂ ਸਮੇਂ ਦੁਸ਼ਮਣਾਂ ਨਾਲ ਟੱਕਰ ਲੈਣ ਵਾਲੇ ਸਿੰਘਾਂ ਉੱਪਰ ਸਾਰਾ ਪੰਥ ਜਾਨ ਵਾਰਦਾ ਸੀ, ਵੱਡੇ ਘੱਲੂਘਾਰੇ ਵੇਲੇ ਭਾਰੀ ਗਿਣਤੀ ਵਿਚ ਸਿੱਖ ਕਤਲ-ਏ-ਆਮ ਤੋਂ ਰੰਜ ਵਿਚ ਆਏ ਇਕ ਸਿੰਘ ਨੇ ਕਲਗੀਆਂ ਵਾਲੇ ਪਾਤਸ਼ਾਹ ਅੱਗੇ ਅਰਦਾਸ ਕੀਤੀ ਸੀ :

*ਪੰਥ ਕੋ ਜੋ ਰਾਖੋਗੇ ਗ੍ਰੰਥ ਕੀ ਰਹੇਗੀ ਨਾਥ।*
*ਰਾਖੋਗੇ ਨਾ ਪੰਥ ਤੋ ਗ੍ਰੰਥ ਕਉਣ ਮਾਨੈਗੋ॥*

*(ਭਾਈ ਰਤਨ ਸਿੰਘ (ਭੰਗੂ), ਸ੍ਰੀ ਗੁਰ ਪੰਥ ਪ੍ਰਕਾਸ਼)*

**ਧਰਮ ਯੁੱਧ ਮੋਰਚਾ :**

ਅਗਸਤ ੧੯੮੨ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੀ ਅਗਵਾਈ ਹੇਠ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਅਰਦਾਸ ਕਰ ਕੇ ਅਕਾਲੀਆਂ ਨੇ ਧਰਮ ਯੁੱਧ ਮੋਰਚਾ ਅਰੰਭ ਕੀਤਾ। ਉਨ੍ਹਾਂ ਇਹ ਪ੍ਰਣ ਕੀਤਾ ਕਿ ਜਿੰਨਾ ਚਿਰ ਉਨ੍ਹਾਂ ਦੀਆਂ ਮੰਗਾਂ- - ਅਨੰਦਪੁਰ ਸਾਹਿਬ ਦਾ ਮਤਾ, ਐਸ.ਵਾਈ.ਐਲ ਨਹਿਰ ਦੀ ਖੁਦਾਈ ਰੋਕਣਾ (ਕਿਉਂਕਿ ਪੰਜਾਬ ਕੋਲ ਕੋਈ ਵਾਧੂ ਪਾਣੀ ਨਹੀਂ ਕਿ ਹੋਰ ਰਾਜਾਂ ਨੂੰ ਦਿੱਤਾ ਜਾ ਸਕੇ) ਅਤੇ ਚੰਡੀਗੜ੍ਹ ਤੇ ਹੋਰ ਪੰਜਾਬੀ ਬੋਲਦੇ ਇਲਾਕਿਆਂ ਨੂੰ ਪੰਜਾਬ ਵਿਚ ਸ਼ਾਮਲ ਕਰਨਾ ਆਦਿ, ਪੂਰੀਆਂ ਨਹੀਂ ਹੋਣਗੀਆਂ, ਉਨ੍ਹਾ ਚਿਰ ਉਹ ਆਪਣਾ ਮੋਰਚਾ ਖ਼ਤਮ ਨਹੀਂ ਕਰਨਗੇ। ਦਮਦਮੀ ਟਕਸਾਲ, ਬੱਬਰ ਖਾਲਸਾ, ਦਲ ਖਾਲਸਾ, ਅਖੰਡ ਕੀਰਤਨੀ ਜੱਥਾ ਅਤੇ ਸਾਰੇ ਅਕਾਲੀ ਜਥਿਆਂ ਨੇ ਏਕਤਾ ਕਰਕੇ ਇਸ ਮੋਰਚੇ ਵਿਚ ਹਿੱਸਾ ਲਿਆ, ਪਰੰਤੂ ਸਰਕਾਰ ਨੇ ਇਹ ਮੰਗਾਂ ਮੰਨਣ ਦੀ ਬਜਾਏ ਟਾਲ-ਮਟੋਲ ਕੀਤੀ, ਕਿਉਂਕਿ ਇੰਦਰਾ ਗਾਂਧੀ ਦੇ ਮਨ ਵਿਚ ੧੯੭੪ (ਐਮਰਜੈਂਸੀ) ਵਾਲੀ ਕੁੜੱਤਣ ਇਕ ਸਾਜ਼ਿਸ਼ ਦਾ ਰੂਪ ਧਾਰਨ ਕਰ ਚੁੱਕੀ ਸੀ।

ਮੀਡੀਆ ਨੇ ਸਿੱਖਾਂ ਨੂੰ ਬਦਨਾਮ ਕਰਨ ਹਿੱਤ ਇਕ ਸੰਘਰਸ਼ ਅਰੰਭਿਆ ਜਿਸ ਤਹਿਤ ਇਸ ਧਰਮ ਯੁੱਧ ਮੋਰਚੇ ਨੂੰ ਪੰਜਾਬ ਦੇ ਹਿੰਦੂਆਂ ਦੇ ਵਿਰੋਧ ਵਿਚ ਪੇਸ਼ ਕੀਤਾ ਗਿਆ। ਉਨ੍ਹਾਂ ਮੁਤਾਬਿਕ ਇਹ ਇਕ ਕਬਜ਼ੇ ਦੀ ਲਹਿਰ ਸੀ। ਐਸੀ ਮਾੜੀ ਸੋਚ ਲੈ ਕੇ ਵਿਰੋਧੀਆਂ ਨੇ ਮਰੀਆਂ ਗਊਆਂ ਦੇ ਅੰਗ ਮੰਦਰਾਂ ਵਿਚ ਸੁੱਟਣੇ ਸ਼ੁਰੂ ਕੀਤੇ। ਇੱਥੋਂ ਤਕ ਕਿ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਵੀ ਸਿਗਰਟਾਂ ਤੇ ਬੀੜੀਆਂ ਸੁੱਟੀਆਂ ਗਈਆਂ। ਇਹ ਅਫ਼ਵਾਹਾਂ ਫੈਲਾਅ ਦਿੱਤੀਆਂ ਗਈਆਂ ਕਿ ਸੈਂਕੜੇ ਹਜ਼ਾਰਾਂ ਹਿੰਦੂਆਂ ਨੂੰ ਕਤਲ ਕਰ ਦਿੱਤਾ ਗਿਆ ਹੈ ਅਤੇ ਸਿੱਖ ਇਕ ਹਥਿਆਰਬੰਦ ਲਹਿਰ

ਚਲਾਉਣ ਦੀ ਤਿਆਰੀ ਵਿਚ ਹਨ ਤਾਂ ਜੋ ਹਿੰਦੂਆਂ ਨੂੰ ਪੰਜਾਬ ਤੋਂ ਬਾਹਰ ਕੱਢਿਆ ਜਾ ਸਕੇ। ਸਿੱਟੇ ਵਜੋਂ, ਜਦੋਂ ਧਰਮ ਯੁੱਧ ਮੋਰਚੇ ਦੇ ਮੁੱਖ ਆਗੂ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਇਹ ਬਿਆਨ ਦਿਤਾ ਕਿ ਆਉਣ ਵਾਲੀਆਂ ਏਸ਼ੀਅਨ ਖੇਡਾਂ (੧੯੮੨) ਵਿਚ ਸਿੱਖ ਸਮੁੱਚੇ ਸੰਸਾਰ ਦੇ ਲੋਕਾਂ ਨੂੰ ਇਹ ਦੱਸਣਗੇ ਕਿ ਕਿਵੇਂ ਸਿੱਖਾਂ ਨੂੰ ੧੯੪੭ ਤੋਂ ਬਾਅਦ ਆਪਣੇ ਦੇਸ਼ ਵਿਚ ਹੀ ਗ਼ੁਲਾਮੀ ਸਹਿਣੀ ਪੈ ਰਹੀ ਹੈ ਅਤੇ ਸਿੱਖਾਂ ਨੂੰ ਬਦਨਾਮ ਕੀਤਾ ਜਾ ਰਿਹਾ ਹੈ ਅਤੇ ਦੇਸ਼ ਦੀ ਵੰਡ ਸਮੇਂ ਸਿੱਖਾਂ ਨਾਲ ਕੀਤੇ ਵਾਅਦੇ ਪੂਰੇ ਨਹੀਂ ਹੋਏ। ਇਸ ਬਿਆਨ ਦੇ ਬਦਲ ਵਜੋਂ ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ਹਰਿਆਣਾ ਦੇ ਮੁੱਖ ਮੰਤਰੀ ਭਜਨ ਲਾਲ ਰਾਹੀਂ ਸਿੱਖਾਂ ਨੂੰ ਜ਼ਲੀਲ ਕਰਨ ਦੀ ਤਿਆਰੀ ਕਰ ਲਈ। ਦਿੱਲੀ ਜਾਣ ਵਾਲੇ ਹਰੇਕ ਸਿੱਖ ਨੂੰ ਰੋਕ ਕੇ ਪਰੇਸ਼ਾਨ ਕੀਤਾ ਜਾਣ ਲੱਗਾ। ਸਿੱਖਾਂ ਦੀ ਤਲਾਸ਼ੀ ਲਈ ਜਾਣ ਲੱਗੀ ਤੇ ਉਨ੍ਹਾਂ ਨਾਲ ਭੈੜਾ ਸਲੂਕ ਕੀਤਾ ਜਾਣ ਲੱਗਾ। ਇੱਥੋਂ ਤਕ ਕਿ ਬਹੁਚਰਚਿਤ ਸਿੱਖ ਜਿਵੇਂ ਕਿ ਸਾਬਕਾ ਮੰਤਰੀ ਸ. ਸਵਰਨ ਸਿੰਘ, ਏਅਰ ਚੀਫ ਮਾਰਸ਼ਲ ਅਰਜਨ ਸਿੰਘ, ਜਰਨਲ ਸੁਬੇਗ ਸਿੰਘ ਅਤੇ ਲੈਫਟੀਨੈਂਟ ਜਰਨਲ ਜੇ.ਐਸ. ਅਰੋੜਾ ਆਦਿ ਨੂੰ ਵੀ ਨਹੀਂ ਬਖਸ਼ਿਆ ਗਿਆ। ਇਸ ਸਭ ਕੁਝ ਪਿੱਛੇ ਸਰਕਾਰ ਦਾ ਮਨੋਰਥ ਸਿੱਖਾਂ ਨੂੰ ਇਹ ਦੱਸਣਾ ਸੀ ਕਿ ਸਿੱਖ ਨਾ ਕੇਵਲ ਭਾਰਤ ਵਿਚ ਤੀਜੇ ਦਰਜੇ ਦੇ ਲੋਕ ਹਨ, ਬਲਕਿ ਇਸ ਦੇਸ਼ ਦੇ ਨਾ-ਪਸੰਦ ਨਾਗਰਿਕ ਵੀ ਹਨ। ਇਸ ਸਭ ਕੁਝ ਦੇ ਵਿਰੋਧ ਵਿਚ ਕਿਸੇ ਨੇ ਅਵਾਜ਼ ਨਹੀਂ ਉਠਾਈ; ਨਾ ਹੀ ਪੰਜਾਬ ਸਰਕਾਰ ਨੇ, ਨਾ ਕੇਂਦਰ ਸਰਕਾਰ ਨੇ, ਨਾ ਹੀ ਹਿੰਦੂ ਇੰਟੈਲੀਜੈਂਸੀਆਂ ਅਤੇ ਨਾ ਹੀ ਨੈਸ਼ਨਲ ਪ੍ਰੈੱਸ ਨੇ। ਵਧੇਰੇ ਕਰਕੇ ਅਖ਼ਬਾਰਾਂ ਨੇ ਸਿੱਖਾਂ ਨਾਲ ਹੋ ਰਹੇ ਇਸ ਬਦਸਲੂਕ ਬਾਰੇ ਕੋਈ ਖ਼ਬਰ ਨਾ ਲਾਈ, ਜਿਵੇਂ ਕਿ ਇਹ ਕਿਸੇ ਵੀ ਤਰ੍ਹਾਂ ਕੰਮ ਦੀਆਂ ਖ਼ਬਰਾਂ ਹੀ ਨਾ ਹੋਣ। ਕਿਸੇ ਵੀ ਕਾਂਗਰਸੀ ਸਿੱਖ ਨੇ ਆਪਣੇ ਅਹੁਦੇ ਤੋਂ ਇਸ ਦੇ ਰੋਸ ਵਜੋਂ ਅਸਤੀਫ਼ਾ ਨਹੀਂ ਦਿੱਤਾ ਅਤੇ ਨਾ ਹੀ ਕੋਈ ਅਵਾਜ਼ ਉਠਾਈ। ਇੰਦਰਾ ਗਾਂਧੀ ਨੂੰ ਯਕੀਨ ਹੋ ਗਿਆ ਕਿ ਕਾਂਗਰਸੀ ਸਿੱਖ ਪੂਰੀ ਤਰ੍ਹਾਂ ਉਸ ਦੇ ਅਧੀਨ ਹਨ ਅਤੇ ਕੋਈ ਵੀ ਇੰਦਰਾ ਦੁਆਰਾ ਅਕਾਲੀਆਂ ਅਤੇ ਸਿੱਖਾਂ ਉੱਤੇ ਕੀਤੇ ਗਏ ਕਿਸੇ ਵੀ ਹਮਲੇ ਜਾਂ ਜ਼ੁਲਮ ਦੇ ਰੋਸ ਵਜੋਂ ਉਂਗਲ ਨਹੀਂ ਚੁੱਕੇਗਾ। ਫਰਵਰੀ ੧੯੮੩ ਵਿਚ ਗੁਰਦੁਆਰਾ ਬੰਗਲਾ ਸਾਹਿਬ (ਦਿੱਲੀ) ਵਿਖੇ ਇੰਦਰਾ ਗਾਂਧੀ ਨੇ ਕੇਵਲ ਤਿੰਨ ਧਾਰਮਿਕ ਮੰਗਾਂ ਛੱਡ ਕੇ ਬਾਕੀ ਸਾਰੀਆਂ ਮੰਗਾਂ ਮੰਨਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਇਹ ਤਿੰਨ ਮੰਗਾਂ ਸਨ-- ਸ੍ਰੀ ਅੰਮ੍ਰਿਤਸਰ ਨੂੰ ਧਾਰਮਿਕ ਸ਼ਹਿਰ ਦਾ ਦਰਜਾ ਦੇਣਾ, ਜਹਾਜ਼ ਵਿਚ ਸਿੱਖਾਂ ਨੂੰ ੪ ਇੰਚ ਦੀ ਕਿਰਪਾਨ ਨਾਲ ਸਫ਼ਰ ਕਰਨ ਦੀ ਆਗਿਆ ਦੇਣੀ ਅਤੇ ਜਲੰਧਰ ਰੇਡੀਓ ਸਟੇਸ਼ਨ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਤੋਂ ਗੁਰਬਾਣੀ ਕੀਰਤਨ ਦਾ ਸਿੱਧਾ ਪ੍ਰਸਾਰਣ। ਮਿਤੀ ੦੧.੦੪.੧੯੮੩ ਨੂੰ ਸਿੱਖਾਂ ਨੇ ਸ਼ਾਂਤਮਈ ਢੰਗ ਨਾਲ 'ਰਸਤਾ ਰੋਕੋ ਮੋਰਚੇ' ਦਾ ਅਰੰਭ ਕੀਤਾ, ਪਰੰਤੂ

ਪ੍ਰਦਰਸ਼ਨਕਾਰੀਆਂ ਉੱਤੇ ਪੁਲਿਸ ਨੇ ਬਿਨਾ ਕਿਸੇ ਚੇਤਾਵਨੀ ਦੇ ਅੰਧਾ-ਧੁੰਦ ਗੋਲ਼ੀਬਾਰੀ ਕੀਤੀ। ਵਿਰੋਧੀ ਧਿਰ ਦੀ ਇਕ ਟੀਮ ਨੇ, ਜਿਸ ਵਿਚ ਕਿ ਭਾਜਪਾਈ ਏ.ਬੀ. ਵਾਜਪਾਈ ਤੇ ਕਾਮਰੇਡ ਹਰਿਕ੍ਰਿਸ਼ਨ ਸੁਰਜੀਤ ਵੀ ਸ਼ਾਮਲ ਸਨ, ਆਪਣੀ ਰਿਪੋਰਟ ਵਿਚ ਇਸ ਘਟਨਾ ਨੂੰ ਬਹੁਤ ਮੰਦਭਾਗੀ ਦੱਸਿਆ ਅਤੇ ਕਿਹਾ ਕਿ ਇਹ ਪੁਲਿਸ ਦੁਆਰਾ ਕੁੱਪ ਕਲਾਂ ਅਤੇ ਮਲੇਰਕੋਟਲੇ ਵਿਖੇ ਬਹੁਤ ਹੀ ਦਿਲ ਨੂੰ ਕੰਬਾਉਣ ਵਾਲੀਆਂ ਵਧੀਕੀਆਂ ਕੀਤੀਆਂ ਗਈਆਂ ਹਨ (ਟ੍ਰਿਬਿਊਨ, ਅਪ੍ਰੈਲ ੧੦, ਇੰਡੀਆ ਟੂਡੇ, ਅਪ੍ਰੈਲ ੩੦, ੧੯੮੩)। ਇਸੇ ਲੜੀ ਵਿਚ ਸੰਤ ਹਰਚੰਦ ਸਿੰਘ ਲੌਂਗੋਵਾਲ ਦੇ ਕਹਿਣ ਉੱਤੇ ੦੮.੦੨.੧੯੮੪ ਨੂੰ ਪੂਰਾ ਪੰਜਾਬ ਬੰਦ ਰਿਹਾ। ਉਧਰੋਂ ਹਿੰਦੂ ਸੁਰੱਕਸ਼ਾ ਸਮਿਤੀ ਨੇ ਵੀ ੧੪.੦੨.੧੯੮੪ ਨੂੰ ਪੰਜਾਬ ਬੰਦ ਦਾ ਐਲਾਨ ਕਰ ਦਿਤਾ। ਸਿੱਟੇ ਵਜੋਂ ਸਿੱਖਾਂ ਵਿਰੁੱਧ ਬਹੁਤ ਹੀ ਵੱਡੇ ਪੱਧਰ ਉੱਤੇ ਖ਼ੂਨ ਖ਼ਰਾਬਾ ਹੋਇਆ। ਸਾਰੇ ਹਿਮਾਚਲ, ਹਰਿਆਣਾ ਅਤੇ ਪੰਜਾਬ ਦੇ ਗੁਰਦੁਆਰਾ ਸਾਹਿਬਾਨ ਦੀ ਬੇਅਦਬੀ ਕੀਤੀ ਗਈ। ਹਿੰਦੂ ਬਦਮਾਸ਼ਾਂ ਨੇ ਇਕੱਲੇ ਸ੍ਰੀ ਅੰਮ੍ਰਿਤਸਰ ਵਿਚ ੫੬ ਥਾਵਾਂ ਉੱਤੇ ਸਿੱਖਾਂ ਉੱਪਰ ਹਮਲਾ ਕੀਤਾ। ਹਿੰਦੂ ਬਦਮਾਸ਼ਾਂ ਦੇ ਇਕ ਇਕੱਠ, ਜਿਸ ਦੀ ਅਗਵਾਈ ਸਾਬਕਾ ਬੀ.ਜੇ.ਪੀ. ਐਮ.ਐਲ.ਏ. ਕੇਵਲ ਕ੍ਰਿਸ਼ਨ ਕਰ ਰਿਹਾ ਸੀ, ਨੇ ਰੇਲਵੇ ਸਟੇਸ਼ਨ, ਸ੍ਰੀ ਅੰਮ੍ਰਿਤਸਰ ਵਿਖੇ ਸੁਸ਼ੋਭਿਤ ਸ੍ਰੀ ਦਰਬਾਰ ਸਾਹਿਬ ਦੇ ਮਾਡਲ ਨੂੰ ਲੱਤ ਮਾਰ ਕੇ ਤੋੜ ਦਿੱਤਾ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਇਕ ਤਸਵੀਰ ਜੋ ਉੱਥੇ ਹੀ ਸਟੇਸ਼ਨ ਉੱਤੇ ਲੱਗੀ ਹੋਈ ਸੀ, ਉੱਤੇ ਸਿਗਰਟਾਂ ਲਗਾ ਕੇ ਆਪਣੀ ਮਾੜੀ ਸੋਚ ਦਾ ਪ੍ਰਗਟਾਵਾ ਕੀਤਾ।

ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਅਸਲ ਵਿਚ ਪਹਿਲੇ ਸ਼ਖ਼ਸ ਸਨ ਜਿਨ੍ਹਾਂ ਨੇ ਇਸ ਧਰਮ ਯੁੱਧ ਮੋਰਚੇ ਦੀ ਸ਼ੁਰੂਆਤ ਕੀਤੀ ਸੀ। ਸੰਤ ਜਰਨੈਲ ਸਿੰਘ ਬਹੁਤ ਹੀ ਦੂਰ-ਦ੍ਰਿਸ਼ਟੀ ਵਾਲੇ ਤੇ ਸੁਲਝੇ ਹੋਏ ਵਿਅਕਤੀ ਸਨ। ਉਨ੍ਹਾਂ ਨੇ ਛੇਤੀ ਹੀ ਇਹ ਬੁਝ ਲਿਆ ਕਿ ਇੰਦਰਾ ਗਾਂਧੀ ਉਨ੍ਹਾਂ ਨਾਲ ਇਕ ਗੰਭੀਰ ਚਾਲ ਖੇਡ ਰਹੀ ਹੈ ਤੇ ਉਸ ਨੇ ਉਨ੍ਹਾਂ ਦੀ ਕੋਈ ਵੀ ਮੰਗ ਮੰਨਣੀ ਨਹੀਂ। ਸਿੱਖਾਂ ਨੂੰ ਬਦਨਾਮ ਕਰਨ ਉਪਰੰਤ ਉਨ੍ਹਾਂ ਅੰਦਰ ਇਕ ਡਰ ਪੈਦਾ ਕਰ ਕੇ ਉਹ ਮੋਰਚਾ ਖ਼ਤਮ ਕਰਨ ਲਈ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕਰ ਕੇ ਵੱਧ ਤੋਂ ਵੱਧ ਸਿੱਖਾਂ ਨੂੰ ਮਾਰੇਗੀ ਅਤੇ ਬਚਦੇ ਸਿੱਖ ਲੀਡਰਾਂ ਨੂੰ ਕੈਦ ਕਰੇਗੀ। ਉਨ੍ਹਾਂ ਨੇ ਇਹ ਸਮਝ ਲਿਆ ਸੀ ਕਿ ਉਨ੍ਹਾਂ ਕੋਲ ਕੇਵਲ ਦੋ ਹੀ ਰਸਤੇ ਹਨ। ਪਹਿਲਾ ਇਹ ਕਿ ਉਹ ਤੇ ਉਨ੍ਹਾਂ ਦੇ ਸਾਥੀ ਮੋਰਚਾ ਖ਼ਤਮ ਕਰ ਕੇ ਸ੍ਰੀ ਦਰਬਾਰ ਸਾਹਿਬ ਵਿੱਚੋਂ ਬਾਹਰ ਆ ਜਾਣ। ਅਜਿਹਾ ਕਰਨ ਉੱਤੇ ਨਾ ਕੇਵਲ ਉਨ੍ਹਾਂ ਦੀ ਤੌਹੀਨ ਹੀ ਹੋਣੀ ਸੀ, ਬਲਕਿ ਉਨ੍ਹਾਂ ਨੂੰ ਸਰਕਾਰ ਦੁਆਰਾ ਮਾਰ ਵੀ ਦਿੱਤਾ ਜਾਣਾ ਸੀ, ਕਿਉਂਕਿ ਪਹਿਲਾਂ ਤੋਂ ਹੀ ਸੰਤ ਜਰਨੈਲ ਸਿੰਘ ਦਮਦਮੀ ਟਕਸਾਲ ਦੇ ਜਥੇਦਾਰ ਹੋਣ ਕਰਕੇ ਧਰਮ ਪ੍ਰਚਾਰ ਅਤੇ ਅੰਮ੍ਰਿਤ ਪ੍ਰਚਾਰ ਬਹੁਤ ਹੀ ਵੱਡੇ ਪੱਧਰ ਉੱਤੇ ਕਰ ਰਹੇ

ਸਨ, ਜਿਸ ਕਰਕੇ ਪੰਜਾਬ ਦੇ ਲੋਕਾਂ ਵਿਚ ਸੰਤਾਂ ਪ੍ਰਤੀ ਬਹੁਤ ਖਿੱਚ ਸੀ, ਪਰੰਤੂ ਇਹ ਗੱਲ ਸਰਕਾਰ ਨੂੰ ਚੰਗੀ ਨਹੀਂ ਸੀ ਲਗਦੀ ਅਤੇ ਸਰਕਾਰ ਦੁਆਰਾ ਸੰਤਾਂ ਨੂੰ ਖ਼ਤਮ ਕਰਨ ਲਈ ਕਈ ਵਾਰ ਕੋਸ਼ਿਸ਼ਾਂ ਵੀ ਕੀਤੀਆਂ ਗਈਆਂ ਸਨ। ਉਨ੍ਹਾਂ ਨੇ ਇਹ ਵੀ ਸੋਚਿਆ ਕਿ ਉਨ੍ਹਾਂ ਦੁਆਰਾ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਕੀਤੀ ਗਈ ਅਰਦਾਸ (ਜੇਕਰ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਾ ਹੋਈਆਂ ਤਾਂ ਉਹ ਮੋਰਚਾ ਖ਼ਤਮ ਨਹੀਂ ਕਰਨਗੇ ਪਰ ਆਪਣੀਆਂ ਜਾਨਾਂ ਵਾਰ ਦੇਣਗੇ) ਤੋਂ ਵੀ ਉਹ ਮੁਨਕਰ ਹੋਣਾ ਸਿੱਖ ਪਰੰਪਰਾਵਾਂ, ਸਿੱਖ ਇਤਿਹਾਸ ਅਤੇ ਸਿੱਖ ਸਿਧਾਂਤਾਂ ਦੇ ਬਿਲਕੁਲ ਉਲਟ ਹੈ।

ਉਨ੍ਹਾਂ ਕੋਲ ਦੂਜਾ ਰਸਤਾ ਸੀ ਕਿ ਉਹ ਆਪਣੇ ਸਾਥੀਆਂ ਸਣੇ ਭਾਰਤੀ ਫੌਜਾਂ ਦਾ ਡਟ ਕੇ ਮੁਕਾਬਲਾ ਕਰਨ ਤੇ ਇਕ ਸੂਰਮੇ ਵਾਲੀ ਮੌਤ ਮਰਨ। ਸੋ, ਇਸ ਮਨਸੂਬੇ ਨਾਲ ਉਨ੍ਹਾਂ ਨੇ ੧੯੮੩ ਈ. ਵਿਚ ਹੀ ਆਪਣੀਆਂ ਯੋਜਨਾਵਾਂ ਬਣਾਉਣੀਆਂ ਸ਼ੁਰੂ ਕਰ ਦਿੱਤੀਆਂ। ਇਕ-ਇਕ ਕਰਕੇ ਉਨ੍ਹਾਂ ਨੇ ਸਾਬਕਾ ਫੌਜੀਆਂ ਨੂੰ ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ) ਦੀ ਰੱਖਿਆ ਵਾਸਤੇ ਲੜਨ ਅਤੇ ਸ਼ਹੀਦੀਆਂ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਸੰਤ ਜਰਨੈਲ ਸਿੰਘ ਜੀ ਨੇ ਬਾਬਾ ਦੀਪ ਸਿੰਘ ਜੀ ਤੇ ਬਾਬਾ ਗੁਰਬਖਸ਼ ਸਿੰਘ ਵਰਗੇ ਸ਼ਹੀਦਾਂ ਦੀਆਂ ਕੁਰਬਾਨੀਆਂ ਤੋਂ ਆਪਣੇ ਸਾਥੀਆਂ ਨੂੰ ਜਾਣੂ ਕਰਵਾਇਆ।

ਜਦੋਂ ਸੰਤ ਜਰਨੈਲ ਸਿੰਘ ਜੀ ਨੇ ਸਿਰ ਧੜ ਦੀ ਬਾਜ਼ੀ ਲਾਉਣ ਵਾਲੇ ਸੂਰਮਿਆਂ ਦਾ ਇਕ ਜਥਾ ਤਿਆਰ ਕਰ ਲਿਆ ਤਾਂ ਉਨ੍ਹਾਂ ਮਰਜੀਵੜੇ ਸਿੰਘਾਂ ਨੂੰ ਵੱਖੋ-ਵੱਖਰੇ ਕਮਰਿਆਂ ਵਿਚ ਬਿਠਾ ਕੇ ਬਾਹਰੀ ਸੰਸਾਰ ਨਾਲੋਂ ਤੋੜ ਕੇ ਦਿਨ ਵਿਚ ੧੫ ਤੋਂ ੧੬ ਘੰਟੇ ਮੂਲ ਮੰਤਰ ਤੇ ਗੁਰਬਾਣੀ ਦਾ ਪਾਠ ਕਰਨ ਲਈ ਪ੍ਰੇਰਿਤ ਕੀਤਾ। ਸਤੰਬਰ ੧੯੮੩ ਵਿਚ ਦਰਬਾਰ ਸਾਹਿਬ ਦੇ ਮੰਜੀ ਸਾਹਿਬ ਹਾਲ ਵਿਚ ਸਿੱਖ ਸਟੂਡੈਂਟਸ ਫੈਡਰੇਸ਼ਨ ਦੀ ਸਲਾਨਾ ਕਾਨਫਰੰਸ ਦੌਰਾਨ ਸੰਤ ਜਰਨੈਲ ਸਿੰਘ ਜੀ ਨੇ ਬੜੇ ਹੀ ਉਤਸ਼ਾਹ ਨਾਲ ਤਿੰਨ ਗੱਲਾਂ ਕਹੀਆਂ ਗਈਆਂ:-

੧) ਉਨ੍ਹਾਂ ਨੇ ਹੋਰਨਾਂ ਅਕਾਲੀ ਲੀਡਰਾਂ ਦੇ ਨਾਲ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਕੀਤੀ ਗਈ ਅਰਦਾਸ ਵਿਚ ਭਾਗ ਲਿਆ ਸੀ ਤੇ ਇਹ ਪ੍ਰਣ ਕੀਤਾ ਸੀ ਕਿ ਉਹ ਆਪਣੀਆਂ ਮੰਗਾਂ ਪੂਰੀਆਂ ਹੋਣ ਤਕ ਸ਼ਾਂਤਮਈ ਢੰਗ ਨਾਲ ਮੋਰਚਾ ਚਾਲੂ ਰੱਖਣਗੇ। ਉਹ ਕਿਸੇ ਵੀ ਪ੍ਰਕਾਰ ਦਾ ਸਮਝੌਤਾ ਨਹੀਂ ਕਰਨਗੇ ਅਤੇ ਲੋੜ ਪੈਣ ਉੱਤੇ ਆਪਣੀ ਕੁਰਬਾਨੀ ਵੀ ਦੇਣਗੇ।

੨) ਉਹ ਇਸ ਗੱਲ ਤੋਂ ਜਾਣੂ ਹਨ ਕਿ ਇੰਦਰਾ ਗਾਂਧੀ ਕਦੇ ਵੀ ਉਨ੍ਹਾਂ ਦੀਆਂ ਮੰਗਾਂ ਪ੍ਰਵਾਨ ਨਹੀਂ ਕਰਨ ਲੱਗੀ ਤੇ ਉਹ ਹੋਰ ਤਰੀਕੇ ਦੀਆਂ ਗੱਲਾਂ-ਬਾਤਾਂ ਕਰਨ ਲਈ ਆਪਣਾ ਪੱਖ ਰੱਖੇਗੀ ਅਤੇ ਅੰਤ ਇਸ ਮਨਸੂਬੇ ਨਾਲ ਭਾਰਤੀ ਸੈਨਾ ਨੂੰ ਦਰਬਾਰ ਸਾਹਿਬ ਉੱਤੇ ਹਮਲਾ ਕਰਨ ਲਈ ਕਹੇਗੀ। ਉਸ ਦਾ ਇਹ ਖ਼ਿਆਲ ਹੈ ਕਿ

ਸਿੱਖ ਨਾ ਕੇਵਲ ਸਰੀਰਕ ਤੌਰ ਉੱਤੇ ਆਤਮ ਸਮਰਪਣ ਕਰਨਗੇ, ਬਲਕਿ ਆਪਣੀਆਂ ਮੰਗਾਂ ਵੀ ਤਿਆਗ ਦੇਣਗੇ।

੩) ਉਹ ਆਪਣੀ ਪੂਰੀ ਸ਼ਕਤੀ ਨਾਲ ਭਾਰਤੀ ਸੈਨਾ ਨੂੰ ਸ੍ਰੀ ਦਰਬਾਰ ਸਾਹਿਬ ਵਿਚ ਦਾਖ਼ਲ ਹੋਣ ਤੋਂ ਰੋਕਣਗੇ ਅਤੇ ਉਹ ਸਿੱਖ ਪਰੰਪਰਾ ਅਨੁਸਾਰ ਇਸ ਗੱਲ ਲਈ ਕਿਸੇ ਵੀ ਹੱਦ ਤਕ ਜਾਣ ਲਈ ਤਿਆਰ ਹਨ ਕਿ ਉਹ ਤੇ ਉਨਾਂ ਦੇ ਸਾਥੀ ਆਪਣੀ ਬਹਾਦਰੀ ਦਾ ਸਬੂਤ ਭਾਰਤੀ ਸੈਨਿਕਾਂ ਨੂੰ ਵੱਡੀ ਗਿਣਤੀ ਵਿਚ ਮਾਰ ਕੇ ਦੇਣਗੇ ਅਤੇ ਉਹ ਆਪ ਕਦੇ ਵੀ ਆਤਮ-ਸਮਰਪਣ ਨਹੀਂ ਕਰਨਗੇ।

ਇਸ ਮੌਕੇ ਜਰਨਲ ਸੁਬੇਗ ਸਿੰਘ ਨੇ ਨਾ ਕੇਵਲ ਆਪਣੀ ਕੁਰਬਾਨੀ ਦੇਣ ਦੀ ਬਲਕਿ ਸਿੰਘਾਂ ਨੂੰ ਪੂਰੀ ਫੌਜੀ ਸਿੱਖਿਆ ਦੇਣ ਦੀ ਤਜਵੀਜ਼ ਸੰਤ ਜਰਨੈਲ ਸਿੰਘ ਅੱਗੇ ਰੱਖੀ। ਸ੍ਰੀ ਦਰਬਾਰ ਸਾਹਿਬ ਦਾ ਪੂਰਾ ਆਲਾ-ਦੁਆਲਾ ਹਰੇਕ ਯਾਤਰੀ ਵਾਸਤੇ ਖੁੱਲਾ ਸੀ ਅਤੇ ਕੋਈ ਵੀ ਰਸਤਾ ਬੰਦ ਨਹੀਂ ਸੀ ਕੀਤਾ ਗਿਆ। ਇੰਟੈਲੀਜੈਂਸ ਦੇ ਆਦਮੀ ਸਾਦੇ ਕੱਪੜਿਆਂ ਵਿਚ ਹਰ ਵਕਤ ਸ੍ਰੀ ਦਰਬਾਰ ਸਾਹਿਬ ਵਿਚ ਮੌਜੂਦ ਰਹਿਣ ਲੱਗੇ। ਕਿਸੇ ਵੀ ਯਾਤਰੀ ਨੂੰ ਬਿਨਾ ਤਲਾਸ਼ੀ ਦੇ ਦਰਬਾਰ ਸਾਹਿਬ ਦੇ ਅੰਦਰ ਨਹੀਂ ਸੀ ਆਉਣ ਦਿੱਤਾ ਜਾਂਦਾ।

**ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਤੇ ਹਮਲਾ :**

੩ ਜੂਨ, ੧੯੮੪ ਨੂੰ ਸਾਰੇ ਪੰਜਾਬ ਅੰਦਰ ਕਰਫਿਊ ਲਗਾ ਦਿੱਤਾ ਗਿਆ। ਪੰਜਾਬ ਨੂੰ ਪੂਰੀ ਤਰ੍ਹਾਂ ਸੰਸਾਰ ਨਾਲੋਂ ਤੋੜ ਦਿਤਾ ਗਿਆ। ਹਿੰਦੁਸਤਾਨ ਦੇ ਇਤਿਹਾਸ ਵਿਚ ਤਾਂ ਕੀ, ਇਹ ਸ਼ਾਇਦ ਸਾਰੇ ਏਸ਼ੀਆ ਦੇ ਇਤਿਹਾਸ ਵਿਚ ਪਹਿਲੀ ਮਿਸਾਲ ਸੀ ਕਿ ੫੦,੦੦੦ ਵਰਗ ਕਿਲੋਮੀਟਰ ਤੋਂ ਵੱਧ ਖੇਤਰ ਵਿਚ ਕਰਫਿਊ ਲਗਾਇਆ ਗਿਆ ਹੋਵੇ। ਇਸ ਕਰਫਿਊ ਦੌਰਾਨ ਸਾਰੇ ਪੰਜਾਬ ਵਿਚ ਸੜਕਾਂ ਉੱਤੇ ਹਰ ਤਰ੍ਹਾਂ ਦੀ ਆਵਾਜਾਈ ਉੱਤੇ ਪਬੰਦੀ ਲਗਾ ਦਿੱਤੀ ਗਈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇੰਨੇ ਵੱਡੇ ਇਲਾਕੇ ਵਿਚ ਅਜਿਹਾ ਕਰਫਿਊ ਭਾਰਤ-ਪਾਕਿ ਅਤੇ ਭਾਰਤ-ਚੀਨ ਜੰਗਾਂ ਵੇਲੇ ਵੀ ਨਹੀਂ ਸੀ ਲਗਾਇਆ ਗਿਆ। ਇੰਨੇ ਵੱਡੇ ਖੇਤਰ ਵਿਚ ਕਰਫਿਊ ਲਗਾਉਣਾ ਕਿਸੇ ਪਹਿਲਾਂ ਮਿੱਥੀ ਸਾਜ਼ਿਸ਼ ਅਧੀਨ ਹੀ ਸੀ।

ਧਰਮ ਯੁੱਧ ਮੋਰਚੇ ਨੂੰ ਖ਼ਤਮ ਕਰਨ ਲਈ ਸਮੇਂ ਦੀ ਸਰਕਾਰ ਨੇ ਸੰਤ ਜਰਨੈਲ ਸਿੰਘ ਖਾਲਸਾ ਭਿੰਡਰਾਂਵਾਲੇ, ਮੁਖੀ, ਦਮਦਮੀ ਟਕਸਾਲ, ਨੂੰ ਨਿਸ਼ਾਨਾ ਬਣਾਉਂਦੇ ਹੋਏ ਕਥਿਤ ਅੱਤਵਾਦੀਆਂ ਦਾ ਮੁਖੀ ਗਰਦਾਨਿਆ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੇ ੩ ਜੂਨ, ੧੯੮੪ ਈ. ਨੂੰ ਹਿੰਦੁਸਤਾਨੀ ਫੌਜ ਰਾਹੀਂ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਤੇ ਇਹ ਕਹਿ ਕੇ ਹਮਲਾ ਕਰਵਾ ਦਿੱਤਾ ਕਿ ਦਰਬਾਰ ਸਾਹਿਬ ਅੰਦਰ ਅੱਤਵਾਦੀ ਲੁਕੇ ਹੋਏ ਹਨ। ਉਸ ਦਿਨ ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਸੀ। ਇਸ ਦਿਹਾੜੇ ਨੂੰ ਮੁੱਖ ਰੱਖ ਕੇ

ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਉੱਥੇ ਮੌਜੂਦ ਸੀ। ਸ੍ਰੀ ਦਰਬਾਰ ਸਾਹਿਬ ਦੇ ਅੰਦਰ ਮੌਜੂਦ ਸੰਗਤ ਨੂੰ ਫੌਜ ਨੇ ਕਿਸੇ ਵੀ ਤਰ੍ਹਾਂ ਦੀ ਕੋਈ ਚੇਤਾਵਨੀ ਦਿੱਤੇ ਬਿਨਾ ਗੋ.ਲਾਬਾਰੀ ਸ਼ੁਰੂ ਕਰ ਦਿੱਤੀ। ਸਿੱਟੇ ਵਜੋਂ ਸੈਂਕੜੇ ਬੇਕਸੂਰ ਸ਼ਰਧਾਲੂ ਸਿੱਖ ਸ਼ਹੀਦ ਕਰ ਦਿੱਤੇ ਗਏ।

ਲਗਾਤਾਰ ਤਿੰਨ ਦਿਨ ਗੋ.ਲਾਬਾਰੀ ਜਾਰੀ ਰਹੀ, ਜਿਸ ਦੇ ਸਿੱਟੇ ਵਜੋਂ ਜੋ ਜਾਨੀ, ਮਾਲੀ, ਧਾਰਮਿਕ, ਸੱਭਿਆਚਾਰਕ ਤੇ ਇਤਿਹਾਸਿਕ ਨੁਕਸਾਨ ਹੋਇਆ ਅਤੇ ਜੋ ਬੇਅਦਬੀ ਸਿੱਖਾਂ ਦੇ ਮਹਾਨ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਹੋਈ, ਕਹਿਣ ਕਥਨ ਤੋਂ ਬਾਹਰ ਹੈ। ਇੱਥੇ ਹੀ ਬਸ ਨਹੀਂ, ਵੈਰੀਆਂ ਨੇ ਸਿੱਖਾਂ ਦੇ ਪਿਛਲੇ ੪੦੦ ਸਾਲ ਦਾ ਸੰਭਾਲਿਆ ਖ਼ਜ਼ਾਨਾ ਹਥ-ਲਿਖਿਤ ਖਰੜੇ ਤੇ ਹੋਰ ਅਨਮੋਲ ਵਸਤਾਂ ਨੂੰ ਅਗਨ-ਭੇਂਟ ਕਰ ਕੇ ਆਪਣੀ ਸੌੜੀ ਤੇ ਫਿਰਕੂ ਸੋਚ ਦਾ ਪੁਖਤਾ ਸਬੂਤ ਦਿੱਤਾ। ਇਸ ਤੋਂ ਇਲਾਵਾ ਸਿੱਖ ਰੈਫਰੈਂਸ ਲਾਇਬ੍ਰੇਰੀ ਵਿਚਲੀਆਂ ਦੁਰਲੱਭ ਪੁਸਤਕਾਂ ਫੌਜ ਨੇ ਚੁੱਕ ਕੇ ਕਿਸੇ ਅਗਿਆਤ ਸਥਾਨ ਉੱਤੇ ਪਹੁੰਚਾ ਦਿੱਤੀਆਂ, ਜਿਨ੍ਹਾਂ ਦਾ ਅੱਜ ਤਕ (੨੦੧੯ ਈ.) ਪਤਾ ਨਹੀਂ ਲੱਗ ਸਕਿਆ।

ਅਸਲ ਵਿਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਅਖ਼ਤਿਆਰ ਕੀਤੀ ਗਈ ਨੀਤੀ ਸਦਕਾ ਸਾਕਾ ਨੀਲਾ ਤਾਰਾ ਦਾ ਮੁੱਖ ਮੰਤਵ ਸਿੱਖਾਂ ਦਾ ਸਮੂਹਿਕ ਕਤਲ-ਏ-ਆਮ (Genocide) ਕਰਨਾ ਸੀ। ਇੰਦਰਾ ਗਾਂਧੀ ਨੇ ਭਾਰਤੀ ਸਰਹੱਦਾਂ ਉੱਤੇ ਗੋਲੀ-ਬਾਰੂਦ ਇਕੱਠਾ ਕਰਵਾਇਆ ਤਾਂ ਜੋ ਪਾਕਿਸਤਾਨ ਉੱਤੇ ਹਮਲਾ ਕਰਨ ਦੇ ਚੱਕਰ ਵਿਚ ਸਿੱਖ ਵਸੋਂ ਵਾਲੇ ਸਾਰੇ ਸਰਹੱਦੀ ਪਿੰਡ ਤੇ ਸ਼ਹਿਰ ਵੀ ਤਬਾਹ ਹੋ ਜਾਣ। ਭਾਰਤੀ ਫੌਜਾਂ ਨੇ ੩ ਜੂਨ ਨੂੰ ਹੀ ਉਸੇ ਸਮੇਂ ਪੰਜਾਬ ਅੰਦਰ ੪੦ ਹੋਰ ਵੱਖ-ਵੱਖ ਗੁਰਦੁਆਰਾ ਸਾਹਿਬਾਨ ਉੱਤੇ ਹਮਲਾ ਕੀਤਾ, ਜਿਸ ਤੋਂ ਕਿ ਸਰਕਾਰ ਦੇ ਖ਼ਤਰਨਾਕ ਮਨਸੂਬਿਆਂ ਬਾਰੇ ਸਾਫ ਪਤਾ ਚੱਲਦਾ ਹੈ।

ਸੰਤ ਜਰਨੈਲ ਸਿੰਘ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੇ ਬੜੀ ਬਹਾਦਰੀ ਨਾਲ ਸੈਨਾ ਦਾ ਮੁਕਾਬਲਾ ਕੀਤਾ, ਜਿਸ ਵਿਚ ਸੈਨਾ ਦਾ ਬਹੁਤ ਜ਼ਿਆਦਾ ਜਾਨੀ ਨੁਕਸਾਨ ਹੋਇਆ। ਦੋ ਦਿਨ ਲਗਾਤਾਰ ਭਾਰਤੀ ਫੌਜਾਂ ਨੇ ਮਸ਼ੀਨ-ਗੰਨਾਂ, ਮਾਰਟਰ ਗੰਨਾਂ, ਰਾਕਟਾਂ ਨਾਲ ਗੋ.ਲਾਬਾਰੀ ਕੀਤੀ ਤੇ ਸੋਚਿਆ ਕਿ ਭਿੰਡਰਾਂਵਾਲੇ ਤੇ ਉਨ੍ਹਾਂ ਦੇ ਸਾਥੀ ਡਰ ਕੇ ਆਤਮ-ਸਮਰਪਣ ਕਰ ਦੇਣਗੇ, ਪਰੰਤੂ ਭਾਰਤੀ ਫੌਜ ਦੇ ਇਹ ਮਨਸੂਬੇ ਪੂਰੇ ਨਾ ਹੋ ਸਕੇ, ਬਲਕਿ ੬ ਜੂਨ ਨੂੰ ਭਾਰਤੀ ਫੌਜ ਨੇ ੧੩ ਟੈਂਕ ਸ੍ਰੀ ਦਰਬਾਰ ਸਾਹਿਬ ਵਿਚ ਲਿਆਂਦੇ, ਜਿਨ੍ਹਾਂ ਵਿੱਚੋਂ ੭ ਟੈਂਕ ਦਰਬਾਰ ਸਾਹਿਬ ਦੀ ਪਰਕਰਮਾ ਵਿਚ ਵੀ ਦਾਖ਼ਲ ਕੀਤੇ ਗਏ। ੭ ਜੂਨ ਨੂੰ ਸ਼ਾਮ ਦੀਆਂ ਖ਼ਬਰਾਂ ਵਿਚ ਭਾਰਤੀ ਫੌਜ ਦੇ ਇਕ ਅਫ਼ਸਰ (ਲੈਫ. ਕਰਨਲ ਇਸਰਾਰ ਅਹਿਮਦ) ਨੇ ਬਿਆਨ ਦਿੱਤਾ ਕਿ ਉਹ ਸਾਰੇ (ਸਿੰਘ) ਲੜਦੇ ਹੋਏ ਮਾਰੇ ਗਏ ਅਤੇ ਕਿਸੇ ਇਕ ਨੇ ਵੀ ਹਥਿਆਰਾਂ ਨਾਲ ਆਤਮ-ਸਮਰਪਣ ਨਹੀਂ ਕੀਤਾ।

ਜਨਰਲ ਕੁਲਦੀਪ ਸਿੰਘ (ਬਰਾੜ), ਜਿਸ ਨੂੰ ਕਿ ਫੌਜ ਦਾ ਕਮਾਂਡਰ ਨਿਯੁਕਤ ਕੀਤਾ ਗਿਆ ਸੀ, ਨੂੰ ਇਸ ਗੱਲ ਦਾ ਦ੍ਰਿੜ੍ਹ ਵਿਸ਼ਵਾਸ ਸੀ ਕਿ ਸਾਰੇ ਸਿੱਖ ਦੋ ਘੰਟਿਆਂ ਵਿਚ ਹੀ ਆਤਮ-ਸਮਰਪਣ ਕਰ ਦੇਣਗੇ। ਇਹ ਵਿਚਾਰ ਉਸ ਨੇ ੩ ਜੂਨ ਨੂੰ ਸ੍ਰੀ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਰਮੇਸ਼ ਇੰਦਰ ਸਿੰਘ ਨਾਲ ਇਕ ਖ਼ਾਸ ਮੁਲਾਕਾਤ ਸਮੇਂ ਪੇਸ਼ ਕੀਤੇ। ਜਦੋਂ ਰਮੇਸ਼ ਇੰਦਰ ਸਿੰਘ ਨੇ ਪੂਰਨ ਵਿਸ਼ਵਾਸ ਨਾਲ ਇਹ ਕਿਹਾ ਕਿ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਆਤਮ-ਸਮਰਪਣ ਨਹੀਂ ਕਰਨਗੇ ਤਾਂ ਅੱਗੋਂ ਜਰਨਲ ਬਰਾੜ ਨੇ ਬੜੇ ਹੰਕਾਰ ਨਾਲ ਜਵਾਬ ਦਿੱਤਾ ਕਿ ਚੱਲਦੇ ਟੈਂਕਾਂ, ਕੂਕਦੇ ਜਹਾਜ਼ਾਂ ਅਤੇ ਚੱਲਦੀਆਂ ਗੋਲ਼ੀਆਂ ਦੀਆਂ ਅਵਾਜ਼ਾਂ ਬਹਾਦਰ ਤੋਂ ਬਹਾਦਰ ਕਮਾਂਡਰਾਂ ਨੂੰ ਡਰ ਨਾਲ ਕੰਬਣ ਲਾ ਦਿੰਦੀਆਂ ਹਨ। ਉਹ ਉਨ੍ਹਾਂ ਨੂੰ ਬੜੀ ਅਸਾਨੀ ਨਾਲ ਫੜ ਲੈਣਗੇ। ਡਿਪਟੀ ਕਮਿਸ਼ਨਰ ਸ. ਰਮੇਸ਼ ਇੰਦਰ ਸਿੰਘ ਨੇ ਸਰਕਾਰ ਦੇ ਧਿਆਨ ਵਿਚ ਇਹ ਗੱਲ ਲਿਆਂਦੀ ਕਿ ਲੋਕ ਸਰਕਾਰ ਦੀਆਂ ਹੋਰ ਵਧੀਕੀਆਂ ਨੂੰ ਸਮੇਂ ਦੇ ਬੀਤਣ ਨਾਲ ਭੁੱਲ ਸਕਦੇ ਹਨ, ਪਰੰਤੂ ਸ੍ਰੀ ਦਰਬਾਰ ਸਾਹਿਬ ਉੱਪਰ ਕੀਤਾ ਹਮਲਾ ਲੋਕਾਂ ਦੀ ਚੇਤੰਨਤਾ ਵਿਚ ਸਦੀਆਂ ਬੱਧੀਂ ਵਸਿਆ ਰਹੇਗਾ। (Ram Narayan Kumar, *The Sikh Unrest and the Indian State,* 1997, P-180-83)

ਸਰਕਾਰ ਅਤੇ ਫੌਜ ਦੁਆਰਾ ਲਗਾਏ ਗਏ ਸਾਰੇ ਹਿਸਾਬ-ਕਿਤਾਬ ਗ਼ਲਤ ਸਾਬਤ ਹੋਏ ਅਤੇ ਤਿੰਨ ਦਿਨਾਂ ਦੀ ਲਗਾਤਾਰ ਗੋਲ਼ੀਬਾਰੀ ਵਿਚ ਭਾਰਤੀ ਫੌਜ ਦੇ ਬਹੁਤ ਸਾਰੇ ਸੈਨਿਕ ਮਾਰੇ ਗਏ ਅਤੇ ਕਈ ਜ਼ਖ਼ਮੀ ਹੋ ਗਏ। ਰਾਜੀਵ ਗਾਂਧੀ ਨੇ ਬਾਅਦ ਵਿਚ ਆਪਣੇ ਇਕ ਭਾਸ਼ਣ ਵਿਚ ਇਨ੍ਹਾਂ ਮਾਰੇ ਗਏ ਸੈਨਿਕਾਂ ਦੀ ਗਿਣਤੀ ੭੦੦ ਦੱਸੀ ਸੀ। ਇਸ ਹਮਲੇ ਤੋਂ ਇਕ ਦਮ ਬਾਅਦ ਫੌਜੀ ਪ੍ਰਬੰਧਕਾਂ ਨੇ ਇਹ ਸ਼ਿਕਾਇਤ ਕੀਤੀ ਕਿ ਸ੍ਰੀ ਦਰਬਾਰ ਸਾਹਿਬ ਅੰਦਰ ਸੰਤਾਂ ਵੱਲੋਂ ਤਿਆਰੀਆਂ ਦਾ ਵੇਰਵਾ ਸੰਬੰਧਿਤ ਏਜੰਸੀਆਂ ਨੇ ਪੂਰੀ ਤਰ੍ਹਾਂ ਨਹੀਂ ਦਿੱਤਾ ਸੀ।

੩੧ ਜੁਲਾਈ, ੧੯੮੪ ਦੇ 'ਇੰਡੀਆ ਟੂਡੇ' ਦੇ ਅੰਕ ਵਿਚ ਅਮਰੀਕ ਸਿੰਘ ਪੂਨੀ, ਗ੍ਰਹਿ ਸਕੱਤਰ, ਪੰਜਾਬ ਅਤੇ ਹੋਰ ਪੰਜਾਬ ਦੇ ਉੱਚ ਅਧਿਕਾਰੀਆਂ ਨੇ ਇਹ ਸਾਫ ਸਪੱਸ਼ਟ ਕੀਤਾ ਕਿ ਉਨ੍ਹਾਂ ਨੇ ਫੌਜ ਨੂੰ ਪੂਰੀ ਜਾਣਕਾਰੀ ਪ੍ਰਦਾਨ ਕੀਤੀ ਸੀ। ਉਨ੍ਹਾਂ ਨੇ ਸਪੱਸ਼ਟ ਕੀਤਾ ਕਿ ਫੌਜੀ ਅਧਿਕਾਰੀ ਆਪਣੀ ਵੱਡੀ ਸ਼ਰਮਨਾਕ ਹਾਰ, ਨਾਕਾਮਯਾਬੀ ਤੇ ਨੁਕਸਾਨ ਉੱਤੇ ਪਰਦਾ ਪਾਉਣ ਲਈ ਬਹਾਨੇ ਘੜ ਰਹੇ ਹਨ।

ਲੈਫਟੀਨੈਂਟ ਜਨਰਲ ਕੁਲਦੀਪ ਸਿੰਘ (ਬਰਾੜ) ਆਪਣੀ ਕਿਤਾਬ Operation Blue Star : The True Story, ਦੇ ਸਫਾ-੧੨੭ ਵਿਚ ਲਿਖਦਾ ਹੈ ਕਿ ਇਸ ਫੌਜੀ ਹਮਲੇ ਦਾ ਨਤੀਜਾ ਇਹ ਹੋਇਆ ਕਿ ਕੇਵਲ ਸਿੱਖਾਂ ਲਈ ਹੀ ਨਹੀਂ, ਬਲਕਿ ਉਨ੍ਹਾਂ ਲੋਕਾਂ ਲਈ ਵੀ ਜਿਹੜੇ ਕਿ ਸੰਤਾਂ ਨੂੰ ਘ੍ਰਿਣਾ ਕਰਦੇ ਸਨ ਤੇ ਉਨ੍ਹਾਂ ਦੀ ਨਿੰਦਾ ਕਰਦੇ ਸਨ, ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਰਾਤੋ-ਰਾਤ ਹੀਰੋ ਬਣ ਗਏ।

ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਸੱਚਮੁਚ ਇਹ ਜੰਗ ਬੜੀ ਬਹਾਦਰੀ ਨਾਲ ਜਿੱਤੇ, ਕਿਉਂਕਿ ਉਨ੍ਹਾਂ ਨੇ ਆਤਮ-ਸਮਰਪਣ ਨਹੀਂ ਕੀਤਾ, ਬਲਕਿ ਲੜਦੇ-ਲੜਦੇ ਸ਼ਹੀਦ ਹੋ ਗਏ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਕਈ ਨਾ ਸਮਝ ਸਿੱਖ ਸੰਤ ਜਰਨੈਲ ਸਿੰਘ ਉੱਤੇ ਦੋਸ਼ ਲਾਉਂਦੇ ਹਨ ਕਿ ਉਨ੍ਹਾਂ ਕਾਰਨ ਸ੍ਰੀ ਦਰਬਾਰ ਸਾਹਿਬ ਦੀ ਬੇਅਦਬੀ ਹੋਈ, ਕਿ ਉਨ੍ਹਾਂ ਨੂੰ ਪਹਿਲਾਂ ਹੀ ਸ੍ਰੀ ਦਰਬਾਰ ਸਾਹਿਬ ਵਿੱਚੋਂ ਬਾਹਰ ਆ ਜਾਣਾ ਚਾਹੀਦਾ ਸੀ ਅਤੇ ਬਾਹਰ ਹੀ ਲੜਨਾ ਚਾਹੀਦਾ ਸੀ। ਉਹ ਭਲੇ ਲੋਕ ਇਹ ਨਹੀਂ ਸਮਝਦੇ ਕਿ ਭਿੰਡਰਾਂਵਾਲੇ ਦੀ ਕੋਈ ਅਜਿਹੀ ਇੱਛਾ ਨਹੀਂ ਸੀ ਕਿ ਉਹ ਭਾਰਤੀ ਫੌਜਾਂ ਨਾਲ ਲੜਨ। ਉਹ ਤਾਂ ਕੇਵਲ ਧਰਮ ਪ੍ਰਚਾਰ ਵਿਚ ਰੁੱਝੇ ਹੋਏ ਸਨ ਅਤੇ ਨਸ਼ਿਆਂ ਦੇ ਖ਼ਿਲਾਫ ਪ੍ਰਚਾਰ ਕਰ ਰਹੇ ਸਨ। ਹਾਲਾਤ ਹੀ ਉਸ ਸਮੇਂ ਕੁਝ ਐਸੇ ਬਣ ਗਏ ਸਨ ਕਿ ਸੰਤ ਜਰਨੈਲ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਤੋਂ ਅਰਦਾਸ ਕਰ ਕੇ ਧਰਮ ਯੁੱਧ ਮੋਰਚਾ ਅਰੰਭ ਕਰਨਾ ਪਿਆ। ਉਸ ਮੋਰਚੇ ਦੀਆਂ ਮੰਗਾਂ ਨੂੰ (ਸ੍ਰੀ ਅਨੰਦਪੁਰ ਸਾਹਿਬ ਦਾ ਮਤਾ) ਨਾ ਮੰਨ ਕੇ ਸਰਕਾਰ ਸੰਤਾਂ ਨੂੰ ਅਤੇ ਧਰਮ ਯੁੱਧ ਮੋਰਚੇ ਨੂੰ ਹਥਿਆਰਾਂ ਦੀ ਧੌਂਸ ਨਾਲ ਨੱਪਣਾ ਚਾਹੁੰਦੀ ਸੀ, ਪਰੰਤੂ ਜਿਸ ਬਹਾਦਰੀ ਅਤੇ ਦਲੇਰੀ ਨਾਲ ਸੰਤ ਜਰਨੈਲ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਭਾਰਤੀ ਫੌਜ ਦਾ ਟਾਕਰਾ ਕੀਤਾ, ਉਸ ਜਜ਼ਬੇ ਨੇ ਅਠਾਰ੍ਹਵੀਂ ਸਦੀ ਦੇ ਸਿੱਖਾਂ ਵਾਲੀ ਸੂਰਬੀਰਤਾ ਮੁੜ ਸੁਰਜੀਤ ਕਰ ਦਿੱਤੀ।

ਖਾਲਸਾ ਪੰਥ ਦੀ ਇਹ ਤੀਜੀ ਮਹਾਨ ਜਿੱਤ ਦਾ ਇਹ ਸੱਚ ਪਹਿਲੋਂ ਦੋ ਘੱਲੂਘਾਰਿਆਂ ਨਾਲੋਂ ਕੁਝ ਵੱਖਰਾ ਹੈ, ਜਿਸ ਨੂੰ ਕਿ ਬਹੁਤ ਹੀ ਘੱਟ ਲੋਕਾਂ ਨੇ ਸਮਝਿਆ ਹੈ।

**ਸਾਕਾ ਨੀਲਾ ਤਾਰਾ ਤੋਂ ਬਾਅਦ :**

ਸਾਕਾ ਨੀਲਾ ਤਾਰਾ ਤੋਂ ਬਾਅਦ ਵੀ ਪੰਜਾਬ ਅਤੇ ਖਾਲਸਾ ਪੰਥ ਦੇ ਵੈਰੀਆਂ ਨੂੰ ਰੱਜ ਨਹੀਂ ਆਇਆ। ਕੁਝ ਸਮਾਂ ਬਾਅਦ ਹੀ ਸਰਕਾਰ ਨੇ Operation Wood Rose ਸ਼ੁਰੂ ਕਰ ਦਿੱਤਾ, ਜਿਸ ਤਹਿਤ ਪੰਜਾਬ ਅੰਦਰ ਫੌਜ ਨੇ ਪਿੰਡ-ਪਿੰਡ ਜਾ ਕੇ ਅੰਮ੍ਰਿਤਧਾਰੀ ਸਿੰਘ-ਸਿੰਘਣੀਆਂ ਨੂੰ ਫੜ-ਫੜ ਕੇ ਮਾਰਨਾ ਸ਼ੁਰੂ ਕਰ ਦਿੱਤਾ। ਫਿਰ ਵੀ ਕਿਤੇ ਵੀ ਕਿਸੇ ਸਿੱਖ ਨੇ ਹਿੰਦੂ ਉੱਤੇ ਹਮਲਾ ਨਹੀਂ ਕੀਤਾ। ਇੰਦਰਾ ਗਾਂਧੀ ਤੇ ਉਸ ਦੇ ਸਲਾਹਕਾਰਾਂ ਨੇ ਸੋਚਿਆ ਕਿ ਸਿੱਖ ਇਸ ਜ਼ੁਲਮ ਤੋਂ ਤੰਗ ਆ ਕੇ ਹਿੰਦੂਆਂ ਉੱਤੇ ਹਮਲਾ ਕਰਨਗੇ ਤੇ ਇਸ ਤਰ੍ਹਾਂ ਉਸ ਨੂੰ ਬਹਾਨਾ ਮਿਲ ਜਾਵੇਗਾ, ਜਿਸ ਤਹਿਤ ਉਹ ਵੱਡੀ ਗਿਣਤੀ ਵਿਚ ਸਿੱਖਾਂ ਦਾ ਕਤਲ-ਏ-ਆਮ ਕਰ ਸਕੇਗੀ।

ਇੰਦਰਾ ਗਾਂਧੀ ਦੀ ਫ਼ਿਰਕੂ ਸੋਚ ਉੱਤੇ ਉਸ ਵੇਲੇ ਪਾਣੀ ਫਿਰ ਗਿਆ ਜਦੋਂ ੩੧ ਅਕਤੂਬਰ, ੧੯੮੪ ਈ. ਨੂੰ ਦੋ ਸਿੰਘਾਂ ਨੇ ਉਸ ਦਾ ਕਤਲ ਕਰ ਦਿੱਤਾ। ਦੇਸ਼ ਦੀ ਪ੍ਰਧਾਨ ਮੰਤਰੀ ਦਾ ਕਤਲ ਹੋਣਾ ਛੋਟੀ ਗੱਲ ਨਹੀਂ ਸੀ। ਇਸ ਦਾ ਵਿਆਪਕ ਅਸਰ

ਸਿੱਖਾਂ ਉੱਤੇ ਹੋਇਆ, ਕਿਉਂਕਿ ਇੰਦਰਾ ਦਾ ਕਤਲ ਸਿੱਖ ਅੰਗ-ਰੱਖਿਅਕਾਂ ਵੱਲੋਂ ਕੀਤਾ ਗਿਆ ਸੀ, ਇਸ ਦੀ ਦੋਸ਼ੀ ਸਾਰੀ ਸਿੱਖ ਕੌਮ ਨੂੰ ਸਮਝਿਆ ਗਿਆ। ਸਿੱਟੇ ਵਜੋਂ ਕਈ ਹਜ਼ਾਰ ਬੇਗੁਨਾਹ ਸਿੱਖ ਨੌਜਵਾਨਾਂ ਨੂੰ ਜਿਉਂਦੇ ਸਾੜ ਦਿੱਤਾ ਗਿਆ, ਸੈਂਕੜੇ ਧੀਆਂ/ਭੈਣਾਂ ਦੀ ਬੇਪਤੀ ਹੋਈ ਅਤੇ ਹਜ਼ਾਰਾਂ ਬੱਚੇ ਯਤੀਮ ਕਰ ਦਿੱਤੇ ਗਏ। ਸਿੱਖਾਂ ਨੂੰ ਘਰਾਂ ਵਿੱਚੋਂ ਕੱਢ-ਕੱਢ ਕੇ ਮਾਰਿਆ ਗਿਆ। ਇਸ ਤੋਂ ਇਲਾਵਾ ਸਿੱਖਾਂ ਨੂੰ ਰੇਲਾਂ, ਬੱਸਾਂ ਤੇ ਸੜਕਾਂ ਤੋਂ ਫੜ-ਫੜ ਕੇ ਮਾਰਿਆ ਗਿਆ। ਇੰਨਾ ਜ਼ਿਆਦਾ ਤਸ਼ੱਦਦ ਹੋਣ ਦੇ ਬਾਵਜੂਦ ਵੀ ਸਿੱਖਾਂ ਨੇ ਕਿਸੇ ਭੋਲੇ-ਭਾਲੇ ਹਿੰਦੂ ਉੱਤੇ ਹਮਲਾ ਨਹੀਂ ਕੀਤਾ। ਕੇਵਲ ਕੁਝ ਥਾਂਵਾਂ ਉੱਤੇ ਹੀ ਆਪਣੇ ਬਚਾਅ ਲਈ ਸਿੱਖਾਂ ਨੇ ਬਦਮਾਸ਼ ਹਿੰਦੂਆਂ ਉੱਤੇ ਜਵਾਬੀ ਕਾਰਵਾਈ ਕੀਤੀ।

ਸੋ, ਇਤਨਾ ਜ਼ਿਆਦਾ ਜਾਨੀ-ਮਾਲੀ ਨੁਕਸਾਨ ਹੋਣ ਦੇ ਬਾਵਜੂਦ ਸਿੱਖਾਂ ਨੇ ਇਹ ਜੰਗ ਜਿੱਤੀ। ਉਨ੍ਹਾਂ ਨੇ ਕਿਸੇ ਤਰੀਕੇ ਆਪਣੇ ਆਪ ਨੂੰ ਜਿਉਂਦਾ ਤੇ ਬਚਾਈ ਰੱਖਿਆ, ਉਸ ਭਾਰੀ ਸੰਕਟ ਵਿਚ ਵੀ ਜਦੋਂ ਕਿ ਉਨ੍ਹਾਂ ਨੂੰ ਪੂਰਨ ਤੌਰ ਉੱਤੇ ਖ਼ਤਮ ਕੀਤਾ ਜਾ ਰਿਹਾ ਸੀ।

**ਕੌਣ ਸਨ? ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ :**

ਜੇਕਰ ਇਸ ਘੱਲੂਘਾਰੇ ਦੇ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਜੀ ਬਾਰੇ ਜ਼ਰਾ ਗਹੁ ਨਾਲ ਚਿੰਤਨ ਕਰੀਏ ਤਾਂ ਇਹ ਗੱਲ ਸਹਿਜੇ ਹੀ ਮਹਿਸੂਸ ਹੁੰਦੀ ਹੈ ਕਿ ਗਿਆਨ-ਧਿਆਨ ਦੀਆਂ ਉਹ ਖੋਜੀ ਬਿਰਤੀਆਂ ਅਜੇ ਨਹੀਂ ਜਾਗੀਆਂ, ਜਿਨ੍ਹਾਂ ਨੇ ਖਾਲਸਾ ਪੰਥ ਦੇ ਇਸ ਅਨਮੋਲ ਹੀਰੇ ਦਾ ਮੁੱਲ ਪਾਉਣਾ ਹੈ। ਬੇਗਾਨਿਆਂ ਨੇ ਤਾਂ ਭਲਾ ਸੰਤਾਂ ਨੂੰ ਕੀ ਪਛਾਣਨਾ ਸੀ, ਪਰ ਆਪਣਿਆਂ ਵਿਚ ਵੀ ਤਾਂ ਉਹ ਸਮਰੱਥਾ ਤੇ ਯੋਗਤਾ ਨਹੀਂ, ਜੋ ਇਸ ਧੁੰਦ ਨੂੰ ਲਾਂਭੇ ਕਰ ਕੇ ਉਸ ਮਹਾਨ ਸ਼ਖ਼ਸੀਅਤ ਦੇ ਰੋਲ ਅਤੇ ਉਸ ਦੇ ਨਿਰਮਲ ਸਰੂਪ ਉੱਤੇ ਇਕ ਡੂੰਘੀ ਝਾਤ ਪਵਾ ਸਕਦੇ।

ਸਾਨੂੰ ਇਹ ਤਾਂ ਮੰਨਣਾ ਹੀ ਪਵੇਗਾ ਕਿ ਸੰਤ ਜਰਨੈਲ ਸਿੰਘ ਕੁਝ ਕੁ ਮਰਜੀਵੜਿਆਂ ਨੂੰ ਨਾਲ ਲੈ ਕੇ ਇਕ ਇਹੋ ਜਿਹੀ ਸਟੇਟ ਨਾਲ ਟੱਕਰ ਲੈ ਰਹੇ ਸਨ ਜੋ ਆਧੁਨਿਕ ਹਥਿਆਰਾਂ ਨਾਲ ਪੂਰੀ ਤਰ੍ਹਾਂ ਲੈਸ ਸੀ, ਪਰ ਸੰਤ ਜਰਨੈਲ ਸਿੰਘ ਨੇ ਉਨ੍ਹਾਂ ਦੀ ਕੋਈ ਵੀ ਪਰਵਾਹ ਨਹੀਂ ਕੀਤੀ। ਉਨ੍ਹਾਂ ਨੇ ਵੀਹਵੀਂ ਸਦੀ ਵਿਚ ਇਸ ਹਕੀਕਤ ਨੂੰ ਸਾਕਾਰ ਕੀਤਾ ਕਿ ਬੰਦੇ ਦੇ ਪਲੇ ਸੱਚ ਹੋਵੇ ਸਹੀ, ਉਹ ਮਾਮੂਲੀ ਜਿਹੀ ਤਾਕਤ ਨਾਲ ਵੀ ਵੱਡੀ ਤੋਂ ਵਡੀ ਤਾਕਤ ਨਾਲ ਟੱਕਰ ਲੈਣ ਦੀ ਯੋਗਤਾ ਰੱਖਦਾ ਹੈ। ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਘਿਰੇ ਹਥਿਆਰਬੰਦ ਮਰਜੀਵੜਿਆਂ ਨੇ ਇਕ ਲੱਖ ਫੌਜ ਤੇ ਨੀਮ ਫੌਜ ਨਾਲ ਟੱਕਰ ਲਈ ਅਤੇ ਮਰ ਮਿਟੇ। ਕੌਣ ਜਿੱਤਿਆ ਅਤੇ ਕੌਣ ਹਾਰਿਆ? ਸਿਰਫ ਰੌਸ਼ਨ-ਜ਼ਮੀਰ ਇਤਿਹਾਸਕਾਰਾਂ ਨੂੰ ਇਹ ਕਹਿਣ ਦਾ ਮਾਣ ਮਿਲੇਗਾ ਕਿ ਜੂਨ ੧੯੮੪ ਦੇ ਪਹਿਲੇ ਹਫ਼ਤੇ ਵਿਚ ਜਿਨ੍ਹਾਂ ਨੂੰ ਹਾਰੇ ਕਿਹਾ ਜਾਂਦਾ ਹੈ, ਉਹ ਅਸਲ ਵਿਚ

ਜਿੱਤੇ ਸਨ। ਅਨੁਭਵ ਦੀ ਇਸ ਕਿਸਮ ਦੀ ਤਰਕ-ਬਿਰਤੀ ਨਾਲ ਹੀ ਇਹੋ ਜਿਹੀਆਂ ਬੇਬਾਕ ਟਿੱਪਣੀਆਂ ਕੀਤੀਆਂ ਜਾ ਸਕਦੀਆਂ ਹਨ।

ਜੂਨ ੧੯੮੪ ਦੇ ਸ਼ਹੀਦਾਂ ਨੂੰ ਸ. ਹਰਿੰਦਰ ਸਿੰਘ ਮਹਿਬੂਬ ਨੇ ਆਪਣੀ ਸ਼ਰਧਾਂਜਲੀ ਇਸ ਤਰ੍ਹਾਂ ਭੇਂਟ ਕੀਤੀ ਹੈ:

*ਜਾ ਕੇ ਤੱਕ ਪਰਦੇਸੀਆ, ਉਹਨਾਂ ਵਣਾਂ ਦੇ ਪਾਰ।*
*ਦੇਖ ਕਿੰਨ੍ਹਾਂ ਦੇ ਝੁਕੇ ਨਹੀਂ, ਸੀਸ ਪਰਾਏ ਬਾਰ।*

ਸੰਨ ੧੯੯੩-੯੪ ਦੀ ਗੱਲ ਹੈ, ਸ੍ਰੀ ਅੰਮ੍ਰਿਤਸਰ ਵਿਖੇ ਇਕ ਅੰਗਰੇਜ਼ੀ ਅਖ਼ਬਾਰ ਦਾ ਇਕ ਪੱਤਰਕਾਰ ਕਿਸੇ ਵਿਅਕਤੀ ਨੂੰ ਪੁੱਛਣ ਲਗਾ, ਕੀ ਸਿੱਖ ਸਾਕਾ ਨੀਲਾ ਤਾਰਾ ਨੂੰ ਭੁੱਲ ਨਹੀਂ ਸਕਦੇ? ਤਾਂ ਉਸ ਵਿਅਕਤੀ ਨੇ ਅੱਗੋਂ ਜਵਾਬ ਦਿੱਤਾ ਕਿ ਸਿੱਖ ਤਾਂ ਹਾਲੇ ਤਕ ਅਹਿਮਦ ਸ਼ਾਹ ਅਬਦਾਲੀ ਦੇ ਹਮਲੇ ਨੂੰ ਨਹੀਂ ਭੁਲਾ ਸਕੇ, ਫਿਰ ਸਾਕਾ ਨੀਲਾ ਤਾਰਾ ਤਾਂ ਗੱਲ ਹੀ ਕੱਲ ਦੀ ਹੈ। ਸਾਰੇ ਸਿੱਖਾਂ ਨੇ ਇਸ ਦਾ ਸੇਕ ਆਪਣੇ ਪਿੰਡੇ ਉੱਤੇ ਹੰਢਾਇਆ ਹੈ, ਇਹ ਕਿਵੇਂ ਭੁੱਲ ਜਾਣਗੇ?

ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਖਾਲਸਾ ਪੰਥ ਇਸ ਹਮਲੇ ਨੂੰ ਭੁਲਾ ਨਹੀਂ ਸਕਦਾ, ਭਾਵੇਂ ਕਿ ਉਹ ਏਜੰਸੀਆਂ ਤੇ ਸ਼ਕਤੀਆਂ, ਜਿਨ੍ਹਾਂ ਨੇ ਇਹ ਹਮਲਾ ਕਰਵਾਇਆ ਸੀ, ਹੁਣ ਜਤਨ ਕਰ ਰਹੀਆਂ ਹਨ ਕਿ ਸਿੱਖ ਇਸ ਸਾਕੇ ਨੂੰ ਭੁੱਲ ਜਾਣ। ਇਹ ਠੀਕ ਹੈ ਕਿ ਦਰਬਾਰ ਸਾਹਿਬ ਸਾਕੇ ਤੋਂ ਬਾਅਦ ਅਸੀਂ ਭਿਆਨਕ ਸੰਕਟਾਂ ਤੇ ਝੱਖੜਾਂ ਵਿੱਚੋਂ ਲੰਘ ਰਹੇ ਹਾਂ। ਪਰ ਜਿਵੇਂ ਹਨ੍ਹੇਰੀ ਦੇ ਵਾਰ ਹੋਣ ਉੱਤੇ ਘਾਹ ਲਿਫ ਜਾਂਦਾ ਹੈ ਪਰ ਡਿੱਗਦਾ ਨਹੀਂ ਅਤੇ ਝੱਖੜ ਦੇ ਖ਼ਤਮ ਹੋਣ ਪਿੱਛੋਂ ਫਿਰ ਹਿਕ ਤਾਣ ਕੇ ਖੜਾ ਹੋ ਜਾਂਦਾ ਹੈ, ਇਵੇਂ ਹੀ ਖਾਲਸਾ ਪੰਥ ਨੇ ਲਿਫ ਕੇ ਮੁੜ-ਮੁੜ ਖੜ੍ਹਾ ਹੋਣ ਦੀ ਪਰੰਪਰਾ ਨੂੰ ਇਤਿਹਾਸ ਵਿਚ ਜਿਊਂਦਿਆਂ-ਜਾਗਦਿਆਂ ਰੱਖਿਆ ਹੈ। ■

## ਪਿੰਡ ਨਠਵਾਲ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਜੀਤ ਸਿੰਘ ਕਾਦੀਆਂ ਅਤੇ ਭਾਈ ਪੰਥਜੀਤ ਸਿੰਘ ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ. ਗੁਰਨਾਮ ਸਿੰਘ ਜੱਸਲ, ਮੈਂਬਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਹਿਯੋਗ ਨਾਲ ੨੩ ਮਾਰਚ, ੨੦੨੪ ਈ. ਨੂੰ ਗੁਰਦੁਆਰਾ ਸਾਹਿਬ, ਪਿੰਡ ਨਠਵਾਲ, ਹਲਕਾ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੭੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਜੂਨ ੧੯੮੪ ਈ. ਦੀ ਦੁਖਦਾਇਕ ਯਾਦ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

ਇਕ ਅਸਹਿ ਪੀੜ ਤੇ ਅਕਹਿ ਦਰਦ ਦਾ ਅਹਿਸਾਸ ਲੈ ਕੇ ਆਉਂਦਾ ਹੈ ਹਰ ਵਰ੍ਹੇ ਜੂਨ ਦਾ ਮਹੀਨਾ। ਜੂਨ ਮਹੀਨਾ ਕੁਦਰਤ ਵੱਲੋਂ ਪਹਿਲਾਂ ਹੀ ਸਖ਼ਤ ਤੇ ਬੇਦਰਦ ਮੰਨਿਆ ਜਾਂਦਾ ਹੈ। ਇਸ ਮਹੀਨੇ ਦੇ ਪਹਿਲੇ ਹਿੱਸੇ ਵਿਚ ੪-੬ ਜੂਨ ਦੇ ਦਿਨਾਂ ਨੂੰ ਸਾਡੇ ਦੇਸ਼ ਦੀ ਤਤਕਾਲੀ ਕੇਂਦਰ ਸਰਕਾਰ ਨੇ ਸਿੱਖ ਪੰਥ ਨੂੰ ਮਿਟਾਉਣ ਲਈ ਨਿਸ਼ਚਿਤ ਕੀਤਾ। ਸਿੱਖ ਧਰਮ ਦੇ ਪਰਮ ਪਵਿੱਤਰ ਕੇਂਦਰੀ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਉੱਪਰ ਭਾਰਤੀ ਫੌਜ ਵੱਲੋਂ ਹੱਲਾ ਬੋਲਿਆ ਗਿਆ। ਉਸ ਅਸਥਾਨ 'ਤੇ ਜਿਸ ਦੇ ਚਾਰੋਂ ਦਰਵਾਜ਼ੇ ਹਰ ਵੇਲੇ ਸੱਚੀ ਸ਼ਰਧਾ ਤੇ ਰੂਹਾਨੀ ਸ਼ਾਂਤੀ ਦੇ ਚਾਹਵਾਨ ਮਨੁੱਖ-ਮਾਤਰ ਨੂੰ ਬਗ਼ੈਰ ਵਿਤਕਰੇ ਵਖਰੇਵੇਂ ਦੇ ਆਪਣੀ ਸੁਖਾਵੀਂ ਗੋਦ 'ਚ ਆਉਣ ਦਾ ਸੱਦਾ ਦਿੰਦੇ ਹਨ, ਉਹ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਜਿੱਥੇ ਸਿਰਫ ਹਰਿ-ਕੀਰਤਨ ਦਾ ਹੀ ਪ੍ਰਵਾਹ ਸਦਾ ਚੱਲਦਾ ਹੈ ਅਤੇ ਜੋ ਸਭਨਾਂ ਨੂੰ ਅਨੋਖਾ ਖੇੜਾ ਪ੍ਰਦਾਨ ਕਰਦਾ ਹੈ। ਮੀਰੀ-ਪੀਰੀ ਸਿਧਾਂਤ ਅਤੇ ਹੱਕ-ਸੱਚ ਦੇ ਸਰੋਕਾਰ ਦੇ ਪ੍ਰਤੀਕ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸ਼ਾਨਦਾਰ ਇਮਾਰਤ ਨੂੰ ਇਸ ਹੱਲੇ ਦਾ ਖਾਸ ਤੌਰ 'ਤੇ ਨਿਸ਼ਾਨਾ ਬਣਾਇਆ ਗਿਆ। ਟੈਂਕਾਂ ਨਾਲ ਇਸ ਇਮਾਰਤ ਨੂੰ ਢਾਹ ਕੇ ਉਦੋਂ ਦੀ ਸਰਕਾਰ ਇਸ ਨੂੰ ਆਪਣੀ ਦਲੇਰੀ ਸਮਝ ਰਹੀ ਸੀ, ਸਾਰਾ ਨਿਰਪੱਖ ਸੰਸਾਰ ਤ੍ਰਾਹ-ਤ੍ਰਾਹ ਕਰ ਰਿਹਾ ਸੀ ਅਤੇ ਸਿੱਖ ਪੰਥ ਦਾ ਹਿਰਦਾ ਛਲਣੀ-ਛਲਣੀ ਹੋ ਗਿਆ ਸੀ। ਜਿਸ ਦੇਸ਼ ਦੀ ਅਜ਼ਾਦੀ ਵਾਸਤੇ ਗੁਰੂ-ਪਾਤਸ਼ਾਹਾਂ ਦੁਆਰਾ ਸਾਜੇ-ਨਿਵਾਜੇ ਇਸ ਸਿੱਖ ਪੰਥ ਨੇ ਬੇਮਿਸਾਲ ਹਿੱਸਾ ਪਾਇਆ ਸੀ ਅਤੇ ਜਿਸ ਦੇਸ਼ ਦੇ ਭੂਗੋਲਿਕ, ਸਮਾਜਿਕ, ਆਰਥਿਕ, ਸੱਭਿਆਚਾਰਕ ਅਤੇ ਸਦਾਚਾਰਕ ਵਿਕਾਸ ਵਾਸਤੇ ਉਨ੍ਹਾਂ ਨੇ ਅਦੁੱਤੀ ਕੰਮ ਕੀਤਾ ਸੀ ਤੇ ਸਰਹੱਦਾਂ 'ਪੁਰ ਦੇਸ਼ ਦੀ ਰਖਵਾਲੀ ਦੇ ਫ਼ਰਜ਼ ਨੂੰ ਅਨੇਕਾਂ ਕੁਰਬਾਨੀਆਂ ਦੇ ਕੇ ਨਿਭਾਇਆ ਸੀ, ਉਸ ਪੰਥ, ਉਸ ਕੌਮ ਦੇ ਖ਼ਿਲਾਫ਼ ਅਜਿਹਾ ਘਿਨਾਉਣਾ ਹੱਲਾ ਬਿਨਾਂ ਸ਼ੱਕ ਦੇ ਅਤਿਅੰਤ ਦੁਖਦਾਈ ਤੇ ਹੈਰਾਨੀ ਵਾਲੀ ਗੱਲ ਹੈ। ਇਹ ਵੇਲੇ ਦੀ ਸਰਕਾਰ ਵੱਲੋਂ ਕੀਤਾ ਗਿਆ ਅਤਿ ਦੁਸ਼ਟ ਕਰਮ ਹੈ ਜਿਸ ਦੀ ਯਾਦ ਸਿੱਖ ਪੰਥ ਨੂੰ ਹਮੇਸ਼ਾਂ ਪੀੜਤ ਕਰਦੀ ਰਵ੍ਹੇਗੀ।

ਉਦੋਂ ਦੀ ਸਰਕਾਰ ਨੇ ਇਸ ਹੱਲੇ ਵਾਸਤੇ ਇਕ ਚਿਰਕਾਲੀ ਯੋਜਨਾ ਤਿਆਰ ਕੀਤੀ ਸੀ। ਇਸ ਸਚਾਈ ਤੋਂ ਪਿਛਲੇ ਲੰਘੇ ਸਮਿਆਂ 'ਚ ਕਈ ਵਾਰ ਨਿਰਪੱਖ ਖੋਜ

*# ੫, ਹੰਸਲੀ ਕੁਆਰਟਰਜ਼, ਨਿਊ ਤਹਿਸੀਲਪੁਰਾ, ਸ੍ਰੀ ਅੰਮ੍ਰਿਤਸਰ- ੧੪੩੦੦੧; ਮੋ: +੯੧੯੮੭੨੨-੩੫੧੧੧*

ਏਜੰਸੀਆਂ ਅਤੇ ਵਿਅਕਤੀਗਤ ਖੋਜੀਆਂ ਦੁਆਰਾ ਪਰਦਾ ਲਾਹਿਆ ਜਾ ਚੁੱਕਾ ਹੈ। ਸਿੱਖ ਪੰਥ ਦੀ ਨੌਜਵਾਨੀ ਨੂੰ ਬੜੇ ਵੱਡੇ ਪੱਧਰ 'ਤੇ ਖ਼ਤਮ ਕਰਨ ਅਤੇ ਇਹਦੇ ਧਾਰਮਿਕ ਅਸਥਾਨਾਂ ਨੂੰ ਨਸ਼ਟ ਕਰਨ ਅਤੇ ਸਿੱਖ ਪੰਥ ਦੇ ਮਹਾਨ ਸਾਹਿਤਕ ਖ਼ਜ਼ਾਨੇ ਨੂੰ ਖੋਹਣ ਜਿਹੇ ਭੈੜੇ ਇਰਾਦੇ ਇਸ ਹੱਲੇ ਵੇਲੇ, ਉਦੋਂ ਦੀ ਸਰਕਾਰ ਨੇ ਰੱਖੇ ਹੋਏ ਸਨ। ਦੁਖਦਾਇਕ ਗੱਲ ਇਹ ਹੈ ਕਿ ਸਰਕਾਰ ਨੇ ਮੱਧਕਾਲੀ ਮੁਗ਼ਲ ਹਾਕਮਾਂ ਅਤੇ ਅਫ਼ਗਾਨ ਧਾੜਵੀਆਂ ਹਮਲਾਵਰਾਂ ਨਾਲੋਂ ਵੀ ਵਧੇਰੇ ਦੁਸ਼ਟਤਾ ਵਿਖਾਈ। ਜੇਕਰ ਅਸੀਂ ਇਸ ਹੱਲੇ ਦੀਆਂ ਮੁੱਖ ਘਟਨਾਵਾਂ ਅਤੇ ਇਸ ਹਮਲੇ ਦੀ ਸ਼ੈਲੀ ਜਾਂ ਢੰਗ-ਤਰੀਕੇ ਦਾ ਵਿਸ਼ਲੇਸ਼ਣ ਕਰੀਏ ਤਾਂ ਸਹਿਜ ਸੁਭਾਵਕ ਰੂਪ 'ਚ ਇਨ੍ਹਾਂ ਬੁਰੇ ਇਰਾਦਿਆਂ ਨੂੰ ਰੱਖਣ ਦੀ ਅੱਖੜ ਸੱਚਾਈ ਸਿੱਧ ਹੁੰਦੀ ਹੈ। ਸਰਕਾਰ ਨੇ ਹੱਲੇ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦਾ ਸ਼ਹੀਦੀ ਦਿਨ ਚੁਣਿਆ, ਜਿਸ ਦਿਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਹਦੂਦ ਵਿਚ ਸਿੱਖ ਸੰਗਤ ਦੀ ਮੌਜੂਦਗੀ ਬੜੀ ਵੱਡੀ ਗਿਣਤੀ 'ਚ ਹੁੰਦੀ ਹੈ। ਇਸ ਹੱਲੇ ਵਿਚ ਟੈਂਕਾਂ, ਤੋਪਾਂ, ਮਸ਼ੀਨਗੰਨਾਂ ਦੀ ਅੰਨ੍ਹੇਵਾਹ ਵਰਤੋਂ ਕੀਤੀ ਗਈ। ਹੱਲੇ ਦੇ ਵੇਲੇ ਹੀ ਨਹੀਂ, ਬਲਕਿ ਇਸ ਦੇ ਪਿੱਛੋਂ ਵੀ ਭਾਰਤੀ ਫੌਜ ਜੁੱਤੀਆਂ ਸਮੇਤ ਪਵਿੱਤਰ ਅਸਥਾਨ 'ਚ ਘੁੰਮਦੀ-ਫਿਰਦੀ ਰਹੀ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਬਹੁਤ ਹੀ ਪਵਿੱਤਰ ਇਤਿਹਾਸਿਕ ਇਮਾਰਤ ਨੂੰ ਟੈਂਕਾਂ ਅਤੇ ਤੋਪਾਂ ਨਾਲ ਢਾਹ ਦਿੱਤਾ ਗਿਆ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬਸ੍ਰੀ ਦਰਬਾਰ ਸਾਹਿਬ ਦੀ ਪਰਮ-ਪਾਵਨ ਇਮਾਰਤ 'ਤੇ ਵੀ ਅਨੇਕਾਂ ਗੋਲੀਆਂ ਦਾਗੀਆਂ ਗਈਆਂ ਅਤੇ ਸੇਵਾ ਨਿਭਾਉਣ ਵਾਲੇ ਗ੍ਰੰਥੀ ਸਾਹਿਬਾਨ ਨੂੰ ਕਈ ਤਰੀਕਿਆਂ ਨਾਲ ਬੇਇੱਜ਼ਤ ਕਰਨ ਦੇ ਹੋਛੇ ਯਤਨ ਕੀਤੇ ਜਾਂਦੇ ਰਹੇ। ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸੰਗਤ ਦੀ ਜਾਨ ਲੈ ਲਈ ਗਈ। ਜਿਨ੍ਹਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ, ਉਨ੍ਹਾਂ ਨੂੰ ਜੇਲ੍ਹੀਂ ਘਲਾਉਣ ਤੋਂ ਪਹਿਲਾਂ ਕਈ ਤਰ੍ਹਾਂ ਬੇਇੱਜ਼ਤ ਕੀਤਾ ਗਿਆ। ਭਾਰਤੀ ਫੌਜ ਉਨ੍ਹਾਂ ਨੂੰ ਗਾਲ੍ਹਾਂ ਕੱਢਦੀ ਰਹੀ, ਉਨ੍ਹਾਂ ਨੂੰ ਬੰਦੂਕਾਂ ਦੇ ਬੱਟਾਂ ਨਾਲ ਕੁੱਟਦੀ ਰਹੀ। ਸ੍ਰੀ ਦਰਬਾਰ ਸਾਹਿਬ ਦੀ ਹਦੂਦ ਦੀ ਬਿਜਲੀ ਦੀ ਸਪਲਾਈ ਬੰਦ ਕਰ ਕੇ ਪਾਣੀ ਵਾਲੀ ਵੱਡੀ ਟੈਂਕੀ ਬੰਬਾਂ ਨਾਲ ਤੋੜ ਦਿੱਤੀ ਗਈ ਅਤੇ ਗੁਰੂ ਰਾਮਦਾਸ ਸਰਾਂ ਵਿਚ ਠਹਿਰੀ ਹੋਈ ਸੰਗਤ ਨੂੰ ਤੁਪਕਾ-ਤੁਪਕਾ ਪਾਣੀ ਲਈ ਤਰਸਣ ਵਾਸਤੇ ਮਜਬੂਰ ਕੀਤਾ ਗਿਆ।

ਸਰਕਾਰ ਦੁਆਰਾ ਅਜਿਹਾ ਕਰਨਾ ਬਿਨਾ ਸ਼ੱਕ ਦੇਸ਼ ਦੀ ਬਹੁਗਿਣਤੀ ਨੂੰ ਸਦਾ ਲਈ ਆਪਣੀ ਪਾਰਟੀ ਦੇ ਪੱਖ 'ਚ ਕਰਨ ਦੇ ਮਨੋਰਥ ਨੂੰ ਪੂਰਾ ਕਰਨ ਵਾਸਤੇ ਸੀ। ਦੂਜੇ ਸ਼ਬਦਾਂ ਵਿਚ, ਵੇਲੇ ਦੀ ਸਰਕਾਰ ਸਿੱਖ ਪੰਥ ਅਥਵਾ ਗੁਰੂ ਦੀਆਂ ਸੰਗਤਾਂ ਦੀਆਂ ਜਾਨਾਂ ਦਾ ਘਾਤ ਕਰ ਕੇ ਬਹੁਗਿਣਤੀ ਵਰਗ ਦਾ ਆਪਣਾ ਵੋਟ ਬੈਂਕ ਪੱਕਾ ਕਰ ਰਹੀ ਸੀ। ਇਹ ਪ੍ਰਭਾਵ ਦੇਣ ਦਾ ਯਤਨ ਕਰ ਕੇ ਕਿ ਉਨ੍ਹਾਂ ਨੂੰ ਜੀਵਨ-ਸੁਰੱਖਿਆ ਪ੍ਰਦਾਨ ਕੀਤੀ ਗਈ ਹੈ। ਇਹ ਸਰਕਾਰ ਦੀਆਂ ਸਿੱਖ-ਮਾਰੂ ਅਤੇ ਪੰਜਾਬ-ਮਾਰੂ ਨੀਤੀਆਂ

ਹੀ ਸਨ ਜਿਸ ਖ਼ਿਲਾਫ ਕੁਝ ਸਿੱਖ ਨੌਜਵਾਨਾਂ ਨੇ ਸਰਕਾਰ ਦਾ ਵਿਰੋਧ ਕਰਨ ਦਾ ਹੌਸਲਾ ਕੀਤਾ ਸੀ। ਇਹ ਵੀ ਸਾਬਤ ਹੋ ਚੁੱਕਾ ਹੈ ਕਿ ਵੇਲੇ ਦੀ ਸਰਕਾਰ ਨੇ ਆਪਣੇ ਗੁੰਡਾਤੱਤਾਂ ਦੀ ਸਿੱਖ ਸੰਘਰਸ਼ 'ਚ ਘੁਸਪੈਠ ਕਰਾ ਕੇ ਇਸ ਨੂੰ ਸੇਧਹੀਣ ਅਤੇ ਲੋਕ-ਵਿਰੋਧੀ ਦਰਸਾਉਣ ਦੇ ਯਤਨ ਕੀਤੇ ਸਨ। ਸਰਕਾਰ ਨੇ ਖ਼ੁਦ ਗੱਲਬਾਤ ਦੀ ਨੀਤੀ 'ਤੇ ਪਹਿਰਾ ਨਾ ਦਿੱਤਾ। ਪੂਰੀ ਤਰ੍ਹਾਂ ਯੋਗ ਮੰਗਾਂ ਨੂੰ ਮੰਨਣ 'ਚ ਨਾਂਹ-ਨੁੱਕਰ ਕੀਤੀ ਗਈ। ਸਾਰੇ ਪ੍ਰਾਂਤਾਂ ਨੂੰ ਅਤਿ ਜ਼ਰੂਰੀ ਆਰਥਿਕ ਫੈਸਲੇ ਲੈਣ ਦੇ ਹੱਕ ਦੀ ਪ੍ਰੋੜ੍ਹਤਾ ਪੈਰਵੀ ਕਰਨ ਵਾਲੇ ਸ਼੍ਰੋਮਣੀ ਅਕਾਲੀ ਦਲ ਦੇ ਅਨੰਦਪੁਰ ਸਾਹਿਬ ਦੇ ਮਤੇ ਦੇ ਬਾਰੇ ਸਰਕਾਰ ਨੇ ਝੂਠੀਆਂ ਗੱਲਾਂ ਉਡਾਈਆਂ। ਅਸਲ 'ਚ ਸਰਕਾਰ ਨੂੰ ਸਿੱਖ ਪੰਥ ਖ਼ਿਲਾਫ਼ ਗੁੱਸਾ ਸੀ ਕਿ ਇਹਨੇ ਧਰਮ ਯੁੱਧ ਮੋਰਚਾ ਲਾਇਆ ਸੀ। ਸਰਕਾਰ ਇਸ ਹੱਲੇ ਨਾਲ ਇਹ ਆਸ ਰੱਖ ਰਹੀ ਸੀ ਕਿ ਸਿੱਖ ਮੁੜ ਕਦੇ ਇਹਦੇ ਸਾਹਵੇਂ ਸਿਰ ਨਾ ਚੁੱਕ ਸਕਣ। ਐਪਰ ਸਾਡੇ ਗੁਰੂ ਸਾਹਿਬਾਨ ਨੇ ਤਾਂ ਸਿੱਖ ਪੰਥ ਨੂੰ ਥਾਪਿਆ ਹੀ, ਇਹਨੂੰ ਹੱਕ-ਸੱਚ ਦੀ ਅਜਿਹੀ ਗੁੜ੍ਹਤੀ ਦਿੰਦਿਆਂ ਸੀ ਕਿ ਇਹ ਪੰਥ ਅਨਿਆਂ, ਕੁਸੱਤ, ਜ਼ੁਲਮ ਤੇ ਅੱਤਿਆਚਾਰ ਦੇ ਖ਼ਿਲਾਫ਼ ਜੂਝਣ ਤੋਂ ਕਦੇ ਵੀ ਪਿਛਾਂਹ ਨਹੀਂ ਹਟ ਸਕਦਾ। ਭਾਵੇਂ ਜੂਨ ੧੯੮੪ ਦੇ ਸਿੱਖ ਨਸਲਘਾਤ ਮਗਰੋਂ ਸਰਕਾਰ ਨੇ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਦਿੱਲੀ, ਕਾਨਪੁਰ ਅਤੇ ਹੋਰ ਕਈ ਵੱਡੇ-ਵੱਡੇ ਸ਼ਹਿਰਾਂ ਵਿਚ ਸਿੱਖਾਂ ਦਾ ਨਸਲਘਾਤ ਕਰਨ ਦਾ ਅਤਿਅੰਤ ਦੁਸ਼ਟ ਕਰਮ ਕੀਤਾ। ਇਸ ਸਾਰੇ ਵਰਤਾਰੇ ਵਿਚ ਸਿੱਖਾਂ ਨੂੰ ਅੱਜ ਤਕ ਨਿਆਂ ਨਹੀਂ ਦਿੱਤਾ ਗਿਆ। ਕਤਲ-ਏ-ਆਮ ਦੇ ਦੋਸ਼ੀ ਅੱਜ ਉਲਟਾ ਸਨਮਾਨ ਵਾਲੀਆਂ ਪਦਵੀਆਂ 'ਤੇ ਬੈਠੇ ਹਨ। ਐਸੀ ਹਾਲਤ ਵਿਚ ਸਿੱਖ ਪੰਥ ਦਾ ਹੱਕ-ਸੱਚ ਦੀ ਮੁੜ-ਕਾਇਮੀ ਖ਼ਾਤਰ ਕੀਤੀ ਜਾਣ ਵਾਲੀ ਜੱਦੋ-ਜਹਿਦ ਅੱਜ ਵੀ ਚੱਲ ਰਹੀ ਹੈ। ਦੁੱਖ ਦੀ ਗੱਲ ਇਹ ਹੈ ਕਿ ਲੋਕਾਂ ਦੁਆਰਾ ਵੋਟਾਂ ਰਾਹੀਂ ਚੁਣੀਆਂ ਗਈਆਂ ਸਾਡੀਆਂ ਲੋਕਤੰਤਰੀ ਕਹਾਉਣ ਵਾਲੀਆਂ ਸਰਕਾਰਾਂ ਆਪਣੀ ਹੀ ਪਰਜਾ ਨੂੰ ਪਹਿਲਾਂ ਅਨਿਆਂ ਨਾਲ ਦੁਖੀ ਕਰਦੀਆਂ ਹਨ, ਉਨ੍ਹਾਂ ਨੂੰ ਇਹ ਸਰਕਾਰਾਂ ਖ਼ੁਦ ਮੁਹਿੰਮਾਂ/ਮੋਰਚੇ ਚਲਾਉਣ/ ਲਾਉਣ ਵਾਸਤੇ ਮਜਬੂਰ ਕਰਦੀਆਂ ਹਨ ਅਤੇ ਪਿੱਛੋਂ ਪੂਰੀ ਤਰ੍ਹਾਂ ਵਫ਼ਾਦਾਰ ਅਤੇ ਦੇਸ਼-ਭਗਤ ਪਰਜਾ ਨੂੰ ਅੱਤਵਾਦੀ ਜਾਂ ਦਹਿਸ਼ਤਵਾਦੀ ਘੋਸ਼ਿਤ ਕਰ ਕੇ ਉਨ੍ਹਾਂ ਦਾ ਘਾਤ ਕਰਨ 'ਤੇ ਤੁਲ ਜਾਂਦੀਆਂ ਹਨ। ਅਜਿਹਾ ਕਰਨ ਵੇਲੇ ਉਹ ਦੇਸ਼ ਦੇ ਸੰਵਿਧਾਨ 'ਚ ਲਿਖੇ ਅਸੂਲਾਂ ਅਤੇ ਕਾਨੂੰਨਾਂ ਨੂੰ ਮੂਲੋਂ ਹੀ ਵਿਸਾਰ ਦਿੰਦੀਆਂ ਹਨ। ਜਿਨ੍ਹਾਂ ਸਿੱਖ ਗੁਰੂ ਸਾਹਿਬਾਨ ਨੇ ਦੇਸ਼ ਦੀਆਂ ਸਦੀਆਂ ਦੇ ਗ਼ੁਲਾਮੀ ਦੇ ਸੰਗਲ ਕੱਟਣ ਵਾਸਤੇ ਮਹਾਨ ਕਾਰਜ ਕੀਤੇ, ਦੇਸ਼-ਕੌਮ 'ਤੇ ਅਨੇਕਾਂ ਪਰਉਪਕਾਰ ਕੀਤੇ, ਉਨ੍ਹਾਂ ਦੇ ਹੀ ਪਵਿੱਤਰ ਅਸਥਾਨਾਂ ਨੂੰ ਹੱਲਿਆਂ ਦਾ ਨਿਸ਼ਾਨਾ ਬਣਾਉਣਾ ਸਿਖਰਲੇ ਦਰਜੇ ਦੀ ਅਕ੍ਰਿਤਘਣਤਾ ਹੈ।

■

# ਜੂਨ ੧੯੮੪ ਈ. ਦਾ ਘੱਲੂਘਾਰਾ

*-ਸ. ਮੋਹਨ ਸਿੰਘ ਉਰਲਾਣਾ**

ਭਾਰਤ ਨੂੰ ਧਰਮ ਨਿਰਪੱਖ ਦੇਸ਼ ਆਖਿਆ ਜਾਂਦਾ ਹੈ, ਇਸ ਕਹੇ ਜਾਂਦੇ ਧਰਮ ਨਿਰਪੱਖ ਮੁਲਕ ਵਿਚ ਸਿੱਖ ਇਕ ਘੱਟ ਗਿਣਤੀ ਕੌਮ ਹੈ ਜਿਸ ਨਾਲ ਹਮੇਸ਼ਾ ਦੂਜੇ ਦਰਜੇ ਵਾਲੇ ਸ਼ਹਿਰੀਆਂ ਵਾਲਾ ਵਤੀਰਾ ਹੁੰਦਾ ਰਿਹਾ ਹੈ। ਇਸ ਕੌਮ ਨੇ ਭਾਰਤ ਨੂੰ ਸੁਤੰਤਰ ਕਰਵਾਉਣ ਲਈ ਸਭ ਤੋਂ ਵੱਧ ਕੁਰਬਾਨੀਆਂ ਦਿੱਤੀਆਂ। ਸਿੱਖ ਮਰਜੀਵੜਿਆਂ ਦੀ ਉਹ ਕੌਮ ਹੈ ਜੋ ਸਦਾ ਸੱਚ ਬੋਲਣ, ਕਿਸੇ ਨਾਲ ਵਧੀਕੀ ਨਾ ਕਰਨ, ਸਭ ਨੂੰ ਬਰਾਬਰ ਦੇ ਹੱਕ ਦੇਣ ਅਤੇ-

*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* *(ਅਕਾਲ ਉਸਤਤ)*

ਵਾਲੇ ਗੁਣਾਂ ਵਰਗੀ ਮੰਨੀ ਜਾਂਦੀ ਹੈ। ਜਿਸ ਤਰ੍ਹਾਂ ਵਿਦੇਸ਼ੀ ਜਰਵਾਣਿਆਂ ਤੋਂ ਇਸ ਕੌਮ ਦੀ ਚੜ੍ਹਦੀ ਕਲਾ ਬਰਦਾਸ਼ਤ ਨਹੀਂ ਸੀ ਹੁੰਦੀ ਤੇ ਉਹ ਸਮੇਂ-ਸਮੇਂ ਸਿੱਖਾਂ ਨੂੰ ਖਤਮ ਕਰਨ ਦਾ ਯਤਨ ਕਰਦੇ ਤੇ ਪੰਥ ਦੇ ਮੁਕੱਦਸ ਅਸਥਾਨਾਂ ਦੀ ਬੇਅਦਬੀ ਕਰਦੇ ਰਹੇ। ਉਸੇ ਤਰ੍ਹਾਂ ਸਮੇਂ ਦੀ ਸਰਕਾਰ ਪਾਸੋਂ ਵੀ ਪੰਥ ਦੀ ਚੜ੍ਹਦੀ ਕਲਾ ਤੇ ਆਪਣੇ ਹੱਕਾਂ ਲਈ ਉਠਾਈ ਆਵਾਜ਼ ਸਹਿਣ ਨਹੀਂ ਸੀ ਹੁੰਦੀ ਇਸ ਲਈ ਸਮੇਂ-ਸਮੇਂ ਸਿੱਖਾਂ ਨੂੰ ਬੇ-ਆਬਰੂ ਕਰਨ ਅਤੇ ਅਨੇਕਾਂ ਤਰ੍ਹਾਂ ਦੇ ਕਸ਼ਟ ਦੇਣ ਦਾ ਕੋਈ ਵੀ ਮੌਕਾ ਛੱਡਿਆ ਨਹੀਂ ਸੀ ਜਾਂਦਾ।

ਇਸ ਲੇਖ ਵਿਚ ਅਸੀਂ ਘੱਲੂਘਾਰਾ ਜੂਨ ੧੯੮੪ ਈ. ਵਿਚ ਵਾਪਰੀਆਂ ਵੱਖ-ਵੱਖ ਘਟਨਾਵਾਂ ਨੂੰ ਦਰਸਾਉਣ ਦਾ ਯਤਨ ਕੀਤਾ ਹੈ।

**ਭਿੰਡਰਾਂਵਾਲੇ ਲੰਗਰ ’ਤੇ ਸੰਗਤ ਨੂੰ ਮਿਲਦੇ**

ਭਿੰਡਰਾਂਵਾਲੇ ਸੰਤ ਜਰਨੈਲ ਸਿੰਘ ਜੀ ਸ੍ਰੀ ਗੁਰੂ ਰਾਮਦਾਸ ਲੰਗਰ ਦੀ ਖੁੱਲੀ ਛੱਤ ’ਤੇ ਸੰਗਤ ਨੂੰ ਮਿਲਦੇ ਤੇ ਉਨ੍ਹਾਂ ਦੇ ਮਸਲੇ ਹੱਲ ਕਰਦੇ। ਇਸ ਦੇ ਨਾਲ ਹੀ ਇਹ ਵੀ ਬੇਨਤੀ ਕਰਦੇ, “ ਸਾਰੇ ਸਿੱਖ ਨਿਸ਼ਾਨ ਸਾਹਿਬ ਦੀ ਛਤਰ ਛਾਇਆ ਹੇਠ ਲਾਮਬੰਦ ਹੋਵੋ ਤੇ ਧਰਮ ਯੁੱਧ ਮੋਰਚੇ ਵਿਚ ਵੱਧ ਤੋਂ ਵੱਧ ਗ੍ਰਿਫ਼ਤਾਰੀਆਂ ਦੇਵੋ। ”

**ਸੰਤ ਜਰਨੈਲ ਸਿੰਘ ਜੀ ਧੀਆਂ-ਭੈਣਾਂ ਦੇ ਰਖਵਾਲੇ ਸਨ**

**੧.** ਸੰਨ ੧੯੮੩ ਨਵੰਬਰ ਦੇ ਮਹੀਨੇ ਵਿਚ ਜਲਾਲਾਬਾਦ ਪੱਛਮੀ ਦੇ ਗੁਰਦੁਆਰਾ ਸਿੰਘ ਸਭਾ ਦੇ ਦੀਵਾਨ ਵਿਚ ਹੁਕਮ ਚੰਦ ਨੇ ਰੋਂਦਿਆਂ ਸੰਤਾਂ ਨੂੰ ਕਿਹਾ ਕਿ ਲਾਲ ਚੰਦ

**#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ:੯੭੭੯੬੦੮੦੫੦*

ਬਦਮਾਸ਼ ਮੇਰੀ ਧੀ ਚੁੱਕ ਕੇ ਲੈ ਗਿਐ, ਆਪ ਮੇਰੀ ਮਦਦ ਕਰੋ। ਸੰਤਾਂ ਨੇ ਸਿੰਘਾਂ ਨੂੰ ਭੇਜ ਕੇ ਓਹਦੇ ਚੁੰਗਲ ਵਿੱਚੋਂ ਹੁਕਮ ਚੰਦ ਦੀ ਧੀ ਛੁਡਵਾ ਕੇ ਉਹਦੇ ਹਵਾਲੇ ਕੀਤੀ ਤੇ ਬਦਮਾਸ਼ ਨੂੰ ਵੀ ਸੋਧਿਆ।

(*ਸੁਹਿਰਦ ਸੰਤ ਖਾਲਸਾ*, ਪੰਨਾ ੩੧੩)

**੨.** ਗੁਰੂ ਨਾਨਕ ਨਿਵਾਸ ਵਿਖੇ ਸੋਮ ਪ੍ਰਕਾਸ਼ ਸੰਤਾਂ ਕੋਲ ਫਰਿਆਦੀ ਹੋਇਆ ਕਿ ਮੇਰੀ ਧੀ ਦੇ ਸਹੁਰੇ ਦਾਜ ਲਿਆਉਣ ਲਈ ਉਸਨੂੰ ਤੰਗ ਕਰਦੇ ਹਨ। ਸੰਤਾਂ ਦੇ ਘਲਾਏ ਸਿੰਘਾਂ ਨੇ ਉਨ੍ਹਾਂ ਨੂੰ ਸੰਤਾਂ ਕੋਲ ਪੇਸ਼ ਕੀਤਾ ਤਾਂ ਸੰਤਾਂ ਆਖਿਆ, "ਤੁਹਾਡੀ ਨੂੰਹ ਮੇਰੀ ਧੀ ਹੈ, ਦੱਸੋ ਕਿੰਨਾ ਦਾਜ ਚਾਹੀਦੈ ਮੈਂ ਤੁਹਾਨੂੰ ਦੇਵਾਂਗਾ।" ਉਨ੍ਹਾਂ ਨੇ ਸੰਤਾਂ ਤੋਂ ਮਾਫੀ ਮੰਗੀ ਤੇ ਉਸ ਤੋਂ ਬਾਅਦ ਉਨ੍ਹਾਂ ਉਹਦੀ ਧੀ ਨੂੰ ਕਦੇ ਵੀ ਤੰਗ ਨਾ ਕੀਤਾ।

(*ਸੁਹਿਰਦ ਸੰਤ ਖਾਲਸਾ*, ਪੰਨਾ ੩੧੪)

**੩.** ਮੇਰੇ ਸਹੁਰੇ ਸ਼ਿਵ ਨਗਰ ਕਾਲੋਨੀ ਦਾ ਇਕ ਹਿੰਦੂ ਪਰਵਾਰ ਸੀ ਜਿਹੜਾ ਪਾਹਵਾ ਕਰਕੇ ਜਾਣਿਆ ਜਾਂਦਾ ਸੀ। ਉਸ ਦੀ ਘਰ ਵਾਲੀ ਸੰਤਾਂ ਕੋਲ ਆਈ ਤੇ ਆਪਣੀ ਦੁੱਖ ਭਰੀ ਵਿਥਿਆ ਦੱਸੀ ਕਿ ਕੁਝ ਸਿੱਖ ਨੌਜਵਾਨ ਸਾਨੂੰ ਆ ਕੇ ਕਹਿੰਦੇ ਹਨ ਕਿ ਏਥੋਂ ਚਲੇ ਜਾਉ ਜੇ ਨਾ ਗਏ ਤਾਂ ਤੁਹਾਡਾ ਸਾਰਾ ਪਰਵਾਰ ਮਾਰ ਦਿਆਂਗੇ। ਸੰਤਾਂ ਨੇ ਆਖਿਆ,

"ਤੂੰ ਮੇਰੀ ਭੈਣ ਹੈਂ ਤੇ ਤੇਰੇ ਪਰਵਾਰ ਦਾ ਕੋਈ ਵੀ ਵਾਲ ਵਿੰਗਾ ਨਹੀਂ ਕਰੇਗਾ।" ਏਸੇ ਤਰ੍ਹਾਂ ਹੀ ਹੋਇਆ।

**੪.** ਹਰਿਦੁਆਰ ਤੋਂ ਪੰਡਿਤ ਰੋਸ਼ਨ ਲਾਲ ਸੰਤਾਂ ਕੋਲ ਆ ਕੇ ਕਹਿਣ ਲੱਗਾ,

"ਮੇਰੀ ਧੀ ਦੀ ਸ਼ਾਦੀ ਹੈ ਉਸ ਵਾਸਤੇ ਕੁਝ ਮਾਇਆ ਚਾਹੀਦੀ ਹੈ।"

ਸੰਤਾਂ ਨੇ ਪੈਸੇ ਦੇ ਕੇ ਆਖਿਆ,

"ਉਹ ਤੇਰੀ ਧੀ ਹੀ ਨਹੀਂ ਮੇਰੀ ਵੀ ਹੈ।"

(*ਸੁਹਿਰਦ ਸੰਤ ਖਾਲਸਾ*, ਪੰਨਾ ੩੧੪-੧੫)

**ਭਿੰਡਰਾਂਵਾਲਿਆਂ ਨੇ ਹਿੰਦੂਆਂ ਦੀ ਮਦਦ ਕੀਤੀ**

**੧.** ਗੁਰਦਾਸਪੁਰ ਦੀ ਜੇਲ੍ਹ ਅੰਦਰਲੇ ਗੁਰਦੁਆਰੇ ਤੇ ਮੰਦਰ ਦੀ ਮੁਰੰਮਤ ਭਾਈ ਅਮਰੀਕ ਸਿੰਘ ਜੀ ਤੇ ਬਾਬਾ ਥਾਹਰਾ ਸਿੰਘ ਜੀ ਨੇ ਕਰਵਾਈ।

(ਬੀਬੀ ਹਰਮੀਤ ਕੌਰ ਜੀ)

**੨.** ਕਪੂਰਥਲਿਓਂ ਕੁਝ ਹਿੰਦੂ ਸੰਤਾਂ ਕੋਲ ਆ ਕੇ ਕਹਿੰਦੇ "ਸੰਤ ਜੀ! ਕਿਸੇ ਸ਼ਰਾਰਤੀ ਬੰਦੇ ਨੇ ਮੰਦਰ ਨੂੰ ਅੱਗ ਲਾਈ, ਜਿਸ ਨਾਲ ਮੰਦਰ ਤੇ ਸਾਡਾ ਧਾਰਮਿਕ ਗ੍ਰੰਥ ਰਾਮਾਇਣ ਵੀ ਅਗਨ ਭੇਟ ਹੋ ਗਿਆ ਸਾਡੀ ਮਾਇਕੀ ਸਹਾਇਤਾ ਕਰੋ।" ਇਹ ਸੁਣ ਕਰ ਸੰਤਾਂ ਨੇ ਉਨ੍ਹਾਂ ਨੂੰ ਪੰਜ ਹਜ਼ਾਰ ਰੁਪਏ ਦਿੱਤੇ।

**੩.** ਸ੍ਰੀ ਅੰਮ੍ਰਿਤਸਰ ਦੇ ਵਸਨੀਕ ਕੈਲਾਸ਼ ਚੰਦਰ ਜੀ ਨੇ ਆ ਕੇ ਕਿਹਾ, "ਬਾਬਾ

ਜੀ ! ਬਿਜਲੀ ਦੀਆਂ ਤਾਰਾਂ ਤੋਂ ਅੱਗ ਲੱਗਣ ਨਾਲ ਮੇਰੀ ਕਰਿਆਨੇ ਦੀ ਦੁਕਾਨ ਸੜ ਗਈ ਹੈ। ”

ਸੰਤਾਂ ਨੇ ਦੁਕਾਨ ਦੀ ਮੁਰੰਮਤ ਕਰਾਉਣ 'ਤੇ ਰਾਸ ਪਾਉਣ ਲਈ ਉਸਨੂੰ ਪੈਸੇ ਦਿੱਤੇ।

**੪.** ਧਰਮ ਯੁੱਧ ਮੋਰਚੇ ਦੌਰਾਨ ਸੰਘਰਸ਼ ਕਰ ਰਹੇ ਸਿੱਖਾਂ ਦੇ ਨਾਲ ਦੋ ਹਿੰਦੂ ਵੀ ਮਾਰੇ ਗਏ। ਫਰਿਆਦੀ ਹੋ ਕੇ ਆਏ ਉਨ੍ਹਾਂ ਦੇ ਪਰਵਾਰਾਂ ਨੂੰ ਸੰਤਾਂ ਨੇ ਆਪਣੇ ਕੋਲੋਂ ਪੰਜ-ਪੰਜ ਹਜ਼ਾਰ ਰੁਪਏ ਦਿੱਤੇ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਟੌਹੜਾ ਸਾਹਿਬ ਤੋਂ ਦਸ-ਦਸ ਹਜ਼ਾਰ ਰੁਪਏ ਦਿਵਾਏ।

**੫.** ਸ੍ਰੀ ਅੰਮ੍ਰਿਤਸਰ ਦੇ ਕਾਰਖਾਨੇਦਾਰ ਕੁਝ ਹਿੰਦੂਆਂ ਭਿੰਡਰਾਂਵਾਲੇ ਸੰਤਾਂ ਨੂੰ ਵਰਤਮਾਨ ਦੇ ਵਿਗੜਦੇ ਹਾਲਾਤਾਂ ਬਾਰੇ ਚਿੰਤਾਤੁਰ ਹੋ ਕੇ ਕਿਹਾ ਸਾਡਾ ਪੰਜਾਬ ਵਿਚ ਵੱਸਣਾ ਔਖਾ ਹੈ। ਸੰਤਾਂ ਉਨ੍ਹਾਂ ਨੂੰ ਧੀਰਜ ਦਿੱਤੀ ਕਿ ਨਿਸ਼ਚਿੰਤ ਹੋ ਕੇ ਆਪਣੇ ਕਾਰੋਬਾਰ ਚਲਾਓ। ਤੁਹਾਨੂੰ ਕੋਈ ਵੀ ਨੁਕਸਾਨ ਨਹੀਂ ਪਹੁੰਚਾਵੇਗਾ। ਉਨ੍ਹਾਂ ਆਖਿਆ ਸਾਡਾ ਭੁਲੇਖਾ ਦੂਰ ਹੋ ਗਿਆ ਹੈ।

**ਸੰਤਾਂ ਨੇ ਗੁਰੂ ਨਾਨਕ ਨਿਵਾਸ ਛੱਡਿਆ**

ਸੰਤ ਜਰਨੈਲ ਸਿੰਘ ਜੀ ਨੂੰ ਜਾਣਕਾਰੀ ਮਿਲੀ ਕਿ ਕਮਾਂਡੋਆਂ ਨੇ ੧੯ ਦਸੰਬਰ, ੧੯੮੩ ਈ. ਨੂੰ ਸ੍ਰੀ ਗੁਰੂ ਨਾਨਕ ਨਿਵਾਸ 'ਤੇ ਰਾਤ ਨੂੰ ਛਾਪਾ ਮਾਰ ਕੇ ਉਨ੍ਹਾਂ ਨੂੰ ਸਾਰੇ ਸਾਥੀਆਂ ਸਮੇਤ ਕਾਬੂ ਕਰਨਾ ਹੈ। ਸੰਤ ਜੀ ਰਾਤ ਪੈਣ ਤੋਂ ਪਹਿਲਾਂ ਗੁਰੂ ਨਾਨਕ ਨਿਵਾਸ ਛੱਡ ਕੇ ਸ੍ਰੀ ਅਕਾਲ ਤਖਤ ਸਾਹਿਬ 'ਤੇ ਨਾਲ ਦੇ ਕਮਰਿਆਂ ਵਿਚ ਚਲੇ ਗਏ।

**ਚਕਰਾਤੇ ਛਾਪਾ-ਮਾਰ ਕਮਾਂਡੋਆਂ ਨੂੰ ਟਰੇਨਿੰਗ ਦਿੱਤੀ**

ਦੇਹਰਾਦੂਨ ਲਾਗੇ ਪੈਂਦੇ ਚਕਰਾਤੇ ਵਿਖੇ ਭਾਤਰੀ ਫੌਜ ਨੇ ਸ੍ਰੀ ਦਰਬਾਰ ਸਾਹਿਬ ਸਮੂਹ ਦਾ ਪੂਰਾ ਮਾਡਲ ਬਣਾ ਕੇ ਛਾਪਾ-ਮਾਰ ਕਮਾਂਡੋਆਂ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਹਮਲਾ ਕਰਨ ਦੀ ਟਰੇਨਿੰਗ ਦਿੱਤੀ।

**ਸ੍ਰੀ ਦਰਬਾਰ ਸਾਹਿਬ ਦੁਆਲੇ ਨੀਮ ਫੌਜੀ ਬਲ ਤਾਇਨਾਤ**

ਸ੍ਰੀ ਦਰਬਾਰ ਸਾਹਿਬ ਦੁਆਲੇ ਬਾਲਾਨੰਦ ਤੇ ਬ੍ਰਹਮ ਬੂਟਾ ਅਖਾੜਾ ਮੋਰੀ ਬਾਜ਼ਾਰ, ਪੰਜਾਬ ਨੈਸ਼ਨਲ ਬੈਂਕ ਤੇ ਹੋਰ ਉੱਚੀਆਂ ਇਮਾਰਤਾਂ ਵਿਚ ਨੀਮ ਫੌਜੀ ਬਲਾਂ ਨੇ ਮੋਰਚੇ ਬਣਾ ਕੇ ਘੇਰਾਬੰਦੀ ਕੀਤੀ।

**ਰਖਵਾਲਿਆਂ ਵੱਲੋਂ ਮੋਰਚਾ-ਬੰਦੀ ਕੀਤੀ ਗਈ**

ਜਨਰਲ ਸੁਬੇਗ ਸਿੰਘ ਜੀ ਦੀ ਅਗਵਾਈ ਵਿਚ ਸ੍ਰੀ ਦਰਬਾਰ ਸਾਹਿਬ ਸਮੂਹ ਵਿਚ ਹਮਲੇ ਦਾ ਮੁਕਾਬਲਾ ਕਰਨ ਲਈ ਮੋਰਚਾ-ਬੰਦੀ ਕੀਤੀ ਗਈ ਜਿਸ ਵਿਚ ਗੁਰੂ ਰਾਮਦਾਸ ਨਿਵਾਸ ਅਤੇ ਪਾਣੀ ਵਾਲੀ ਟੈਂਕੀ, ਮੰਜੀ ਸਾਹਿਬ, ਲੰਗਰ ਹਾਲ, ਰਾਮਗੜ੍ਹੀਏ ਬੁੰਗੇ, ਘੰਟਾ ਘਰ, ਆਟਾ ਮੰਡੀ ਡਿਓੜੀ, ਭਾਈ ਹਰਬੰਸ ਸਿੰਘ ਦੇ ਚੁਬਾਰੇ, ਨਿਸ਼ਾਨ ਸਾਹਿਬ ਤੇ ਦਰਬਾਰ ਸਾਹਿਬ ਚੌਂਕ ਵਾਲੀਆਂ ਡਿਓੜੀਆਂ, ਸਿਮਕੋ ਵਾਲੇ ਚੌਬਾਰੇ ਅਤੇ ਸ੍ਰੀ ਅਕਾਲ

ਤਖ਼ਤ ਸਾਹਿਬ ਵਿਖੇ, ਸ੍ਰੀ ਗੁਰੂ ਨਾਨਕ ਨਿਵਾਸ ਤੇ ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਵਿਖੇ ਬੱਬਰ ਖਾਲਸਾ ਸੀ। ਸਾਰੀਆਂ ਥਾਵਾਂ ਨੂੰ ਇੰਟਰਕੌਮ ਟੈਲੀਫੋਨ ਅਤੇ ਵਾਕੀ-ਟਾਕੀ ਨਾਲ ਜੋੜਿਆ ਗਿਆ। ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸੰਤ ਜੀ, ਭਾਈ ਅਮਰੀਕ ਸਿੰਘ ਜੀ ਤੇ ਜਨਰਲ ਸੁਬੇਗ ਸਿੰਘ ਕੰਟਰੋਲ ਕਰ ਰਹੇ ਸਨ।

## ਭਾਰਤੀ ਜਸੂਸੀ-ਤੰਤਰ ਸਰਗਰਮ

ਭਾਰਤੀ ਜਸੂਸੀ-ਤੰਤਰ ਨੇ ਸ੍ਰੀ ਦਰਬਾਰ ਸਾਹਿਬ ਆ ਕੇ ਭਿੰਡਰਾਂਵਾਲੇ ਤੇ ਲੌਂਗੋਵਾਲੀਏ ਸੰਤਾਂ ਨਾਲ ਮੁਲਾਕਾਤਾਂ ਵੀ ਕੀਤੀਆਂ ਅਤੇ ਅੰਦਰਲੇ ਹਾਲਾਤਾਂ ਨੂੰ ਵਾਚ ਕੇ ਦਿੱਲੀ ਜਾ ਕੇ ਪ੍ਰਧਾਨ ਮੰਤਰੀ ਨੂੰ ਇਹ ਜਾਣਕਾਰੀ ਤੇ ਸੁਝਾਅ ਵੀ ਦਿੱਤਾ, "ਭਿੰਡਰਾਂ ਵਾਲਾ ਤਾਂ ਟੱਸ ਤੋਂ ਮੱਸ ਨਹੀਂ ਹੁੰਦਾ, ਹਾਂ ਰਾਜ ਗੱਦੀ ਦਾ ਸੁਖ ਮਾਣਨ ਦੇ ਚਾਹਵਾਨਾਂ ਨੂੰ ਖਰੀਦਿਆ ਜਾ ਸਕਦੈ ਤੇ ਇਸ ਦੇ ਨਾਲ ਆਪਣਾ ਇਹ ਵੀ ਸੁਝਾਅ ਦਿੱਤਾ ਕਿ ਰੂਸ ਤੇ ਯੂ.ਕੇ. ਦੀ ਸਹਾਇਤਾ ਲਈ ਜਾਵੇ।"

## ਰੂਸ ਤੇ ਯੂ.ਕੇ. ਤੋਂ ਮਦਦ ਲਈ

ਰੂਸ ਨੇ ਆਪਣੇ ਨੁਮਾਇੰਦੇ ਹਰਕ੍ਰਿਸ਼ਨ ਸਿੰਘ ਸੁਰਜੀਤ ਦੀ ਡਿਊਟੀ ਲਗਾਈ ਤੇ ਉਸ ਨੇ ਆਪਣੀ ਪਾਰਟੀ ਦਾ ਕਰਿੰਦਾ ਗੁਰਚਰਨ ਸਿੰਘ ਅਕਾਲੀ ਦਲ ਦਾ ਦਫ਼ਤਰ ਸਕੱਤਰ ਬਣਾ ਕੇ ਭੇਜਿਆ। ਯੂ.ਕੇ. ਨੇ ਆਪਣੇ ਚੋਟੀ ਦੇ ਲੜਾਕੇ ਹਵਾਈ ਜਹਾਜ਼ ਭੇਜੇ ਜਿਹੜੇ ਕਾਰਵਾਈ ਦੇ ਮਗਰੋਂ ਕੋਈ ਨਿਸ਼ਾਨ ਨਹੀਂ ਸੀ ਛੱਡਦੇ।

(*ਜਾਂਬਾਜ਼ ਰਾਖਾ*, ਪੰਨਾ ੭੫)

## ਤੀਜੀ ਗੁਪਤ ਏਜੰਸੀ ਕਾਇਮ ਕੀਤੀ

ਫੌਜੀ ਕਾਰਵਾਈ ਨੂੰ ਜਾਇਜ਼ ਠਹਿਰਾਉਣ ਲਈ ਸਾਜ਼ਗਾਰ ਹਾਲਾਤ ਪੈਦਾ ਕਰਨ ਵਾਸਤੇ ਇੰਦਰਾ ਗਾਂਧੀ ਨੇ ਇਕ ਬਹੁਤ ਗੁਪਤ 'ਸੁਪਰ ਇੰਟੈਲੀਜੈਂਸ ਏਜੰਸੀ' ਕਾਇਮ ਕੀਤੀ। ਇਸ ਸੁਪਰ ਇੰਟੈਲੀਜੈਂਸ ਏਜੰਸੀ ਦਾ ਕੋਡ ਨਾਮ 'ਤੀਜੀ ਏਜੰਸੀ' ਰੱਖਿਆ ਗਿਆ; ਜਿਸ ਦਾ ਦਫ਼ਤਰ ਬੀਕਾਨੇਰ ਹਾਊਸ ਸ਼ਾਹਜਹਾਂ ਰੋਡ, ਨਵੀਂ ਦਿੱਲੀ ਵਿਖੇ ਬਣਾਇਆ ਗਿਆ। ਇਸ ਨੂੰ ਛਲ ਦੇ ਪਰਦੇ ਹੇਠ ਰੱਖਣ ਲਈ ਇਸ ਦੇ ਦਫ਼ਤਰ ਦੇ ਗੇਟ 'ਤੇ "ਕੈਬਨਿਟ ਸਕੱਤਰੇਤ ਸੁਰੱਖਿਆ" ਦਾ ਬੋਰਡ ਟੰਗ ਦਿੱਤਾ ਗਿਆ। ਵਾਸਤਵ ਵਿਚ ਇਸ ਏਜੰਸੀ ਦਾ ਨਾਮ "ਰੀਸਰਚ ਐਂਡ ਅਨੈਲਸਿਸ ਵਿੰਗ" (RAW) ਰਾਅ ਸੀ।

ਤੀਜੀ ਏਜੰਸੀ ਨੂੰ ਇੰਦਰਾ ਗਾਂਧੀ ਦਾ ਮੁੱਖ ਸੁਰੱਖਿਆ ਸਲਾਹਕਾਰ ਆਰ.ਐਨ.ਐਫ. ਸੰਤੂਕ, ਰਾਅ ਦਾ ਮੌਜੂਦਾ ਮੁਖੀ ਅਤੇ ਪ੍ਰਧਾਨ ਮੰਤਰੀ ਸਕੱਤਰੇਤ ਦਾ ਡਾਇਰੈਕਟਰ ਆਰ ਸ਼ੰਕਰਨ ਨਾਇਰ ਇਸ ਸੁਪਰ ਇੰਟੈਲੀਜੈਂਸ ਏਜੰਸੀ ਦੇ ਹੋਰ ਮਹੱਤਵਪੂਰਨ ਪ੍ਰਬੰਧਕ ਸਨ। ਇਹ ਬਹੁਤ ਹੈਰਤ-ਅੰਗੇਜ਼ ਤੱਥ ਹੈ ਕਿ ਇਨ੍ਹਾਂ ਨੇ ਇਜ਼ਰਾਈਲ (ਜਿਸ ਨਾਲ ਭਾਰਤ ਦੇ ਕੋਈ ਸਫਾਰਤੀ ਸੰਬੰਧ ਵੀ ਨਹੀਂ ਸਨ) ਦੀ ਖੁਫੀਆ ਏਜੰਸੀ ਮਾਸੋਦ ਤੋਂ ਸਰਗਰਮ ਪੇਸ਼ਾਵਰ ਮਦਦ ਪ੍ਰਾਪਤ ਕੀਤੀ। ਇਸ

'ਤੀਜੀ ਏਜੰਸੀ' (RAW/ਰਾਅ) ਉੱਪਰ ਇੰਦਰਾ ਗਾਂਧੀ ਖੁਦ ਨਿਗਰਾਨੀ ਰੱਖ ਰਹੀ ਸੀ। ਇਸ ਗੁਪਤ ਏਜੰਸੀ ਵਿਚ ਉਸ ਦਾ ਮੁੱਖ ਸਹਾਇਕ ਰਾਜੀਵ ਗਾਂਧੀ ਸੀ।

(*ਜਾਂਬਾਜ਼ ਰਾਖਾ*, ਪੰਨਾ ੮੯-੯੦)

## ਭਿੰਡਰਾਂਵਾਲੇ ਵਿਰੁੱਧ ਫੌਜੀ ਹਮਲੇ ਦੀ ਕੂਟਨੀਤਕ ਤਿਆਰੀ

ਹੁਣ ਤਕ ਇਹ ਸਪੱਸ਼ਟ ਹੋ ਚੁੱਕਾ ਹੈ ਕਿ ਇੰਦਰਾ ਗਾਂਧੀ ਨੇ ਤੀਸਰੀ ਏਜੰਸੀ ਦੀ ਲੁਕਵੀਂ ਮਦਦ ਨਾਲ ਪੰਜਾਬ ਵਿਚ ਸਮੱਸਿਆ ਪੈਦਾ ਕੀਤੀ, ਇਸ ਨੂੰ ਭੜਕਾਇਆ ਅਤੇ ਇਸ ਨੂੰ ਦੇਖਣ ਵਿਚ ਹੱਲ ਨਾ ਹੋ ਸਕਣ ਵਾਲੀ ਸਮੱਸਿਆ ਦਾ ਰੂਪ ਦੇ ਦਿੱਤਾ। ਸੁਪਰ ਇੰਟੈਲੀਜੈਂਸ ਏਜੰਸੀ ਦੀਆਂ ਕਾਰਵਾਈਆਂ ਰਾਹੀਂ ਜਾਣ ਬੁੱਝ ਕੇ ਅਸੁਰੱਖਿਆ ਅਤੇ ਅਸਥਿਰਤਾ ਦੀ ਭਾਵਨਾ ਪੈਦਾ ਕੀਤੀ ਗਈ। ਇਸੇ ਏਜੰਸੀ ਰਾਹੀਂ ਹੀ ਹਿੰਦੂਆਂ ਅਤੇ ਸਿੱਖਾਂ ਦਰਮਿਆਨ ਪਰਸਪਰ ਬੇਵਿਸ਼ਵਾਸੀ ਦੀ ਭਾਵਨਾ ਉਤਪੰਨ ਕੀਤੀ ਗਈ ਜਿਸ ਦੇ ਫਲਸਰੂਪ ਕੇਵਲ ਪੰਜਾਬ ਵਿਚ ਹੀ ਨਹੀਂ ਸਗੋਂ ਦੇਸ਼ ਅੰਦਰ ਵੀ ਫਿਰਕੂ ਸਦਭਾਵਨਾ ਵਿਚ ਵਿਘਨ ਪਿਆ। ਸਿੱਖਾਂ ਨੂੰ ਫਿਰਕੂ, ਅੱਤਵਾਦੀ, ਦਹਿਸ਼ਤਗਰਦ, ਵੱਖਵਾਦੀ ਅਤੇ ਦੇਸ਼-ਵਿਰੋਧੀ ਕਹਿ ਕੇ ਭੰਡਿਆ ਗਿਆ। ਸਿੱਖਾਂ ਦੀ ਕੂਕ-ਪੁਕਾਰ ਇਸ ਜ਼ਹਿਰੀਲੇ ਪ੍ਰਕਾਰ ਦੇ ਵਿਸ਼ਾਲ ਸਮੁੰਦਰ ਵਿਚ ਡੁੱਬ ਕੇ ਰਹਿ ਗਈ, ਸਿਆਸੀ ਮਾਹੌਲ ਇਸ ਹੱਦ ਤਕ ਭੜਕਾਇਆ ਗਿਆ ਕਿ ਹਿੰਦੂ ਜਥੇਬੰਦੀਆਂ ਇਕ-ਦੂਜੇ ਤੋਂ ਵੱਧ-ਚੜ ਕੇ ਸਿੱਖਾਂ ਦੀ ਭੰਡੀ ਕਰਨ ਲੱਗੀਆਂ ਅਤੇ ਸੰਤ ਭਿੰਡਰਾਂਵਾਲੇ ਅਤੇ ਉਸ ਦੇ ਸਮਰਥਕਾਂ ਵਿਰੁੱਧ ਫੌਜੀ ਕਾਰਵਾਈ ਦੀ ਵਕਾਲਤ ਕੀਤੀ। ਜਨਸੰਘ ਪ੍ਰਧਾਨ ਅਟੱਲ ਬਿਹਾਰੀ ਵਾਜਪਾਈ, ਲੋਕ ਦਲ ਪ੍ਰਧਾਨ ਚੌਧਰੀ ਚਰਨ ਸਿੰਘ ਦੋਵੇਂ ਕਮਿਊਨਿਸਟ ਪਾਰਟੀਆਂ ਤੇ ਨਰਮਦਲੀਏ ਕਹਾਉਣ ਵਾਲੇ ਇੱਕੋ ਆਵਾਜ਼ ਵਿਚ ਚੀਕ ਉਠੇ-

"ਦਰਬਾਰ ਸਾਹਿਬ ਸਮੂਹ 'ਤੇ ਹਮਲਾ ਕਰੋ ਤੇ ਖਾੜਕੂ ਸਿੱਖਾਂ ਨੂੰ ਸਬਕ ਸਿਖਾ ਦਿਓ।"

(*ਜਾਂਬਾਜ਼ ਰਾਖਾ*, ਪੰਨਾ ੯੪)

## ਇੰਦਰਾ ਗਾਂਧੀ ਦਾ ਰਾਸ਼ਟਰ ਨੂੰ ਸੰਬੋਧਨ

ਹੁਣ ਮਨੋ-ਵਿਗਿਆਨਕ ਪੱਧਰ ਅਤੇ ਰਾਜਸੀ ਪੱਧਰ 'ਤੇ ਇੰਦਰਾ ਗਾਂਧੀ ਲਈ ਸ੍ਰੀ ਦਰਬਾਰ ਸਾਹਿਬ 'ਤੇ ਹੱਲਾ ਬੋਲਣ ਦਾ ਢੁੱਕਵਾਂ ਸਮਾਂ ਸੀ। ਉਸ ਨੇ ੨ ਜੂਨ, ੧੯੮੪ ਦੀ ਸ਼ਾਮ ਨੂੰ ਰੇਡੀਓ ਅਤੇ ਟੀ.ਵੀ. ਤੋਂ ਰਾਸ਼ਟਰ ਨੂੰ ਸੰਬੋਧਨ ਕੀਤਾ।

ਉਸ ਨੇ ਇਹ ਢੌਂਗ ਕੀਤਾ ਕਿ ਉਸ ਨੇ ਪੰਜਾਬ ਸੰਕਟ ਨੂੰ ਹੱਲ ਕਰਨ ਦੀ ਬਹੁਤ ਕੋਸ਼ਿਸ਼ ਕੀਤੀ ਸੀ ਪਰ ਅਕਾਲੀ ਮਸਲੇ ਨੂੰ ਲਮਕਾਉਣ ਵਾਲੇ ਹੱਥਕੰਡੇ ਅਪਣਾਅ ਰਹੇ ਸਨ। ਦੇਸ਼ ਅਤੇ ਵਿਸ਼ਵ ਨੂੰ ਉਸ ਦਾ ਇਹ ਸੰਬੋਧਨ ਉਸ ਦੇ ਮੰਦੇ ਇਰਾਦਿਆਂ ਉੱਪਰ ਪਰਦਾ-ਪੋਸ਼ੀ ਕਰਨ ਲਈ ਇਕ ਲੁਭਾਵਾ ਸੀ। ਉਸ ਦੇ ਇਰਾਦੇ ਸਪੱਸ਼ਟ ਸਨ ਕਿਉਂਕਿ ਉਹ ਪਹਿਲਾਂ ਤੋਂ ਹੀ ੧ ਜੂਨ, ੧੯੮੪ ਈ. ਨੂੰ ਪੰਜਾਬ ਵਿਚ ਫੌਜ ਦੀਆਂ ਘੱਟੋ-ਘੱਟ ਸੱਤ ਡਿਵੀਜ਼ਨਾਂ ਤਾਇਨਾਤ ਕਰ ਚੁੱਕੀ ਸੀ, ਜਿਨ੍ਹਾਂ ਨੇ ਉਸ ਦਿਨ ਹੀ ਪਹਿਲਾਂ ਤੋਂ ਨਿਰਧਾਰਿਤ

ਆਪੋ ਆਪਣੀਆਂ ਪੁਜੀਸ਼ਨਾਂ ਸੰਭਾਲ ਲਈਆਂ ਸਨ। ਦਰਅਸਲ ਉਸ ਦਾ ਰਾਸ਼ਟਰ ਨੂੰ ਇਹ ਸੰਬੋਧਨ ਕੋਰਾ ਝੂਠ ਸੀ ਅਤੇ ਅਕਾਲੀਆਂ ਨੂੰ ਇਕ ਤਰ੍ਹਾਂ ਦੀ ਧਮਕੀ ਸੀ ਕਿ ਜੇ ਉਨ੍ਹਾਂ ਨੇ ਉਸ ਦੀਆਂ ਹਿਦਾਇਤਾਂ ਦੀ ਪਾਲਣਾ ਨਾ ਕੀਤੀ ਤਾਂ ਉਹ ਤਾਕਤ ਦੀ ਵਰਤੋਂ ਦੁਆਰਾ ਆਪਣੇ ਇਰਾਦਿਆਂ ਦੀ ਪੂਰਤੀ ਕਰੇਗੀ।...

ਉਸ ਦੇ ਪ੍ਰਸਾਰਨ ਤੋਂ ਇਹ ਸਪੱਸ਼ਟ ਸੀ ਕਿ ਉਹ ਅਕਾਲੀਆਂ ਨੂੰ ਮਿੱਠੇ ਪਰ ਖੋਖਲੇ ਵਾਅਦਿਆਂ ਦੀਆਂ ਲੋਰੀਆਂ ਨਾਲ ਰਿਝਾਉਣਾ ਚਾਹੁੰਦੀ ਸੀ। ਅਕਾਲੀ ਦਲ ਨੇ ੧੯੮੨ ਈ. ਵਿਚ ਜਿਨ੍ਹਾਂ ਮੰਗਾਂ ਲਈ ਮੋਰਚਾ ਲਾਇਆ ਉਨ੍ਹਾਂ 'ਚੋਂ ਕੋਈ ਇਕ ਵੀ ਮੰਗ ਸਵੀਕਾਰ ਨਹੀਂ ਸੀ ਕੀਤੀ ਗਈ।...

ਪ੍ਰਸਾਰਨ ਦੌਰਾਨ ਉਸ ਦੇ ਆਖਰੀ ਸ਼ਬਦ "ਖ਼ੂਨ ਨਾ ਵਹਾਓ, ਨਫ਼ਰਤ ਤਿਆਗੋ"- ਇਉਂ ਪ੍ਰਤੀਤ ਹੋ ਰਹੇ ਸਨ ਜਿਵੇਂ ਸ਼ੈਤਾਨ ਧਰਮ-ਗ੍ਰੰਥ ਦੇ ਉਪਦੇਸ਼ ਦਾ ਹਵਾਲਾ ਦੇ ਰਿਹਾ ਹੋਵੇ। ਇਹ ਇੰਦਰਾ ਗਾਂਧੀ ਆਪ ਸੀ ਜਿਸ ਨੇ ਸਿੱਖਾਂ ਦਾ ਖ਼ੂਨ ਵਹਾਇਆ ਸੀ ਅਤੇ ਉਨ੍ਹਾਂ ਵਿਰੁੱਧ ਨਫ਼ਰਤ ਫੈਲਾਈ ਸੀ, ਨਾ ਕਿ ਸਿੱਖਾਂ ਨੇ ਅਜਿਹਾ ਕੀਤਾ ਸੀ।...

ਜਦੋਂ ਇੰਦਰਾ ਗਾਂਧੀ ਭਾਸ਼ਨ ਦੇਣ ਲਈ ਮਾਈਕ੍ਰੋਫੋਨ ਕੋਲ ਜਾ ਰਹੀ ਸੀ ਤਾਂ ਉਸ ਦੀਆਂ ਲੱਤਾਂ ਕੰਬ ਰਹੀਆਂ ਸਨ ਅਤੇ ਭਾਸ਼ਨ ਦਿੰਦੇ ਸਮੇਂ ਉਸਦੀ ਜ਼ਬਾਨ ਬਾਰ-ਬਾਰ ਥਿੜਕ ਰਹੀ ਸੀ। ਇਹ ਉਹੀ ਇੰਦਰਾ ਗਾਂਧੀ ਸੀ ਜਿਹੜੀ ੧੯੭੧ ਈ. ਵਿਚ ਬੰਗਲਾਦੇਸ਼ ਦੀ ਲੜਾਈ ਤੋਂ ਬਾਅਦ ਆਪਣੇ ਆਪ ਨੂੰ ਦੁਰਗਾ ਕਹਾਉਣ ਦੀ ਵਡਿਆਈ ਲੈ ਚੁੱਕੀ ਸੀ ਪਰ ੨ ਜੂਨ, ੧੯੮੪ ਈ. ਨੂੰ ਭਾਸ਼ਨ ਦਿੰਦਿਆਂ ਪਤਾ ਨਹੀਂ ਉਹ ਕਿਉਂ ਕੰਬ ਰਹੀ ਸੀ।

(*ਜਾਂਬਾਜ਼ ਰਾਖਾ*, ਪੰਨਾ ੯੪-੯੬)

## ਪੰਜਾਬ ਵਿਚ ਫੌਜੀ ਰਾਜ

ਭਾਰਤੀ ਫੌਜ ਦੇ ਮੁਖੀ ਅਰੁਣ ਕੁਮਾਰ ਵੈਦਯਾ ਨੇ ਸਾਰੇ ਪੰਜਾਬ ਵਿਚ ਫੌਜੀ ਰਾਜ ਕਾਇਮ ਕੀਤਾ ਤੇ ਪੰਜਾਬ ਨੂੰ ਨਾਲ ਲਗਦੇ ਪ੍ਰਾਂਤਾਂ ਨਾਲੋਂ ਤੋੜ ਦਿੱਤਾ ਗਿਆ। ਉਸ ਦੇ ਨਾਲ ਕ੍ਰਿਸ਼ਨਾ ਸੁਆਮੀ ਸੁੰਦਰਜੀ, ਰਣਜੀਤ ਸਿੰਘ ਦਿਆਲ ਅਤੇ ਕੁਲਦੀਪ ਸਿੰਘ ਬਰਾੜ ਭੇਜੇ ਗਏ। ਸੱਤ ਡਿਵੀਜ਼ਨ ਫੌਜ ਹਮਲਾ ਕਰਨ ਲਈ ਤਾਇਨਾਤ ਕੀਤੀ ਗਈ, ਹਵਾਈ ਤੇ ਸਮੁੰਦਰੀ ਫੌਜ ਵੀ ਲਾਈ ਗਈ। ਛਾਪਾਮਾਰ ਕਮਾਂਡੋਂ, ਟੋਭੇ, ਟੈਂਕ ਤੇ ਤੋਪਾਂ, ਬਹੁਤ ਮਾਰ ਕਰਨ ਵਾਲੀਆਂ ਰਾਇਫਲਾਂ, ਤੋਪ-ਗੋਲ਼ੇ ਆਦਿਕ ਵੀ ਸ਼ਾਮਲ ਕੀਤੇ ਗਏ। ਸਾਰੇ ਪੰਜਾਬ ਵਿਚ ਕਰਫਿਊ ਲਾ ਕੇ ਲੋਕਾਂ ਨੂੰ ਘਰਾਂ ਵਿਚ ਬੰਦ ਕਰ ਦਿੱਤਾ। ਹਮਲੇ ਦੀ ਪੂਰੀ ਤਿਆਰੀ ਇਸ ਤਰ੍ਹਾਂ ਕੀਤੀ ਗਈ ਜਿਵੇਂ ਕਿਸੇ ਗਵਾਂਢੀ ਦੁਸ਼ਮਣ ਦੇਸ਼ ਨਾਲ ਕਰਨੀ ਹੋਵੇ। ਆਜ਼ਾਦੀ ਪ੍ਰਾਪਤੀ ਵਿਚ ਸਭ ਤੋਂ ਜ਼ਿਆਦਾ ਯੋਗਦਾਨ ਪਾਉਣ ਵਾਲੀ ਸਿੱਖ ਕੌਮ ਨੂੰ ਦੇਸ਼ ਦੀ ਦੁਸ਼ਮਣ ਸਮਝ ਕੇ ਇਹ ਸਾਰੀ ਯੋਜਨਾ ਸਿੱਖਾਂ ਨੂੰ ਵੱਧ ਤੋਂ ਵੱਧ ਮਾਰ ਕੇ ਤੇ

ਸਬਕ ਸਿਖਾਉਣ ਲਈ ਵਿਉਂਤੀ ਗਈ। ਪੰਜਾਬ ਵਿਚਲੇ ੩੭ ਗੁਰੂ-ਘਰਾਂ 'ਤੇ ਹਮਲਾ ਕਰਨ ਦੀ ਨੀਅਤ ਨਾਲ ਘੇਰਾ ਪਾਇਆ ਗਿਆ।

## ਨੀਮ ਫੌਜੀ ਬਲਾਂ ਨੇ ਕੰਧ ਕਰਨੋ ਰੋਕਿਆ

੧੭ ਫਰਵਰੀ, ੧੯੮੪ ਈ. ਨੂੰ ਬ੍ਰਹਮ ਬੂਟਾ ਅਖਾੜਾ ਲਾਗੇ ਲੱਗੇ ਮੋਟੇ ਸੰਗਲ ਵਾਲੀ ਥਾਂ ਸੰਗਤ ਦੀ ਸਹੂਲਤ ਲਈ ਸ੍ਰੀ ਦਰਬਾਰ ਸਾਹਿਬ ਦੇ ਇਮਾਰਤੀ ਵਿਭਾਗ ਨੂੰ ਸੀ.ਆਰ.ਪੀ.ਐਫ. ਤੇ ਬੀ.ਐਸ.ਐਫ. ਨੇ ਕੰਧ ਕਰਨੋ ਰੋਕਿਆ।

## ਸ੍ਰੀ ਦਰਬਾਰ ਸਾਹਿਬ 'ਤੇ ਗੋਲੀਆਂ ਚਲਾਈਆਂ

੧ ਜੂਨ, ੧੯੮੪ ਈ. ਨੂੰ ਦੁਪਹਿਰ ਸਾਢੇ ਬਾਰ੍ਹਾਂ ਵਜੇ ਗੋਲ਼ੀਆਂ ਚੱਲਣ ਦੀ ਆਵਾਜ਼ ਆਈ, ਮੈਂ (ਲੇਖਕ) ਉਸ ਸਮੇਂ ਸ੍ਰੀ ਗੁਰੂ ਰਾਮਦਾਸ ਨਿਵਾਸ ਦੀ ਉਪਰਲੀ ਦੂਜੀ ਮੰਜ਼ਲ ਦੇ ਕਮਰਾ ਨੰਬਰ ੮੭ ਵਿਚ ਸਾਂ ਜਿਹੜਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਬਿਲਕੁਲ ਸਾਹਮਣੇ ਸੀ। ਮੈਂ ਵੇਖਿਆ ਲੰਗਰ ਵਾਲੀ ਡਿਉੜੀ ਵਿਚ ਬੈਠੇ ਸਿੱਖ ਸ਼ਰਧਾਲੂ 'ਤੇ ਗੋਲ਼ੀਆਂ ਵੱਜ ਰਹੀਆਂ ਸਨ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੇ ਹੋਰ ਥਾਈਂ ਵੀ ਗੋਲ਼ੀਆਂ ਵੱਜੀਆਂ ਤੇ ਗੋਲ਼ੀਆਂ ਨਾਲ ੧੧ ਸਿੱਖ ਸ਼ਹੀਦ ਤੇ ੨੫ ਗੰਭੀਰ ਜ਼ਖ਼ਮੀ ਹੋਏ। ਸੰਤ ਜੀ ਗੁਰੂ ਰਾਮਦਾਸ ਲੰਗਰ 'ਤੇ ਸੰਗਤ ਨੂੰ ਸੰਬੋਧਨ ਕਰ ਰਹੇ ਸਨ। ਜਨਰਲ ਸੁਬੇਗ ਸਿੰਘ ਨੇ ਰਖਵਾਲੇ ਸਿੰਘਾਂ ਨੂੰ ਜਵਾਬੀ ਗੋਲ਼ੀ ਨਾ ਚਲਾਉਣ ਦੀ ਹਦਾਇਤ ਕੀਤੀ। ਸੰਤ ਜੀ ਪਰਕਰਮਾ ਵਿਚ ਆਏ ਤੇ ਇਸ ਘਿਣਾਉਣੇ ਵਰਤਾਰੇ ਨੂੰ ਅੱਖੀਂ ਵੇਖਿਆ। ਰਾਤੀਂ ਅੱਠ ਵਜੇ ਗੋਲ਼ੀ ਬੰਦ ਹੋਈ।

## ਪੰਚਮ ਪਾਤਸ਼ਾਹ ਜੀ ਦਾ ਸ਼ਹੀਦੀ ਦਿਹਾੜਾ

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਵਾਲੇ ਦਿਨ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਭਾਰੀ ਗਿਣਤੀ ਵਿਚ ਸੰਗਤ ਦਰਸ਼ਨਾਂ ਲਈ ਆਈ। ਅਜੇ ਸਾਰੇ ਸ਼ਰਧਾਲੂ ਵਾਪਸ ਆਪਣੇ ਘਰੀਂ ਨਹੀਂ ਸਨ ਗਏ ਕਿ ਸ੍ਰੀ ਅੰਮ੍ਰਿਤਸਰ ਵਿਚ ਕਰਫਿਊ ਲਾ ਦਿੱਤਾ ਗਿਆ ਜਿਸ ਕਰਕੇ ਸਭਨਾਂ ਨੂੰ ਏਥੇ ਹੀ ਰੁਕਣਾ ਪਿਆ। ਗੁਰਦੁਆਰਾ ਮੰਜੀ ਸਾਹਿਬ ਤੋਂ ਜਿਹੜਾ ਜਥਾ ਗ੍ਰਿਫਤਾਰੀ ਦੇਣ ਲਈ ਤੋਰਿਆ ਗਿਆ ਸੀ ਉਸ ਨੂੰ ਵੀ ਵਾਪਸ ਭੇਜ ਦਿੱਤਾ। ਸ੍ਰੀ ਦਰਬਾਰ ਸਾਹਿਬ ਦੀ ਬਿਜਲੀ ਵੀ ਬੰਦ ਕਰ ਦਿੱਤੀ ਗਈ। ਗਰਮੀ ਜ਼ਿਆਦਾ ਹੋਣ ਕਰਕੇ ਅਸੀਂ ਵੀ ਬਰਾਂਡੇ ਵਿਚ ਹੀ ਰਾਤ ਗੁਜ਼ਾਰੀ।

## ਸੰਤ ਜੀ ਨੇ ਆਪਣਾ ਪਰਵਾਰ ਮੰਗਵਾਇਆ

ਸੰਤ ਜਰਨੈਲ ਸਿੰਘ ਜੀ ਨੇ ਆਪਣੇ ਭਤੀਜੇ ਭਾਈ ਤਰਲੋਚਨ ਸਿੰਘ ਜੀ ਨੂੰ ਭੇਜ ਕੇ ਆਪਣਾ ਪਰਵਾਰ ਸ੍ਰੀ ਅੰਮ੍ਰਿਤਸਰ ਮੰਗਵਾਇਆ। ਸੰਤ ਜੀ ਦੀ ਧਰਮ ਪਤਨੀ ਬੀਬੀ ਪ੍ਰੀਤਮ ਕੌਰ ਜੀ ਅਤੇ ਪੁੱਤਰ ਭੁਝੰਗੀ ਈਸ਼ਰ ਸਿੰਘ ਜੀ ਤੇ ਭੁਝੰਗੀ ਇੰਦਰਜੀਤ ਸਿੰਘ ਜੀ ਅਤੇ ਭਤੀਜਾ ਭਾਈ ਤਰਲੋਚਨ ਸਿੰਘ ਜਦੋਂ ਮੋਗੇ ਪਹੁੰਚੇ ਤਾਂ ਕਰਫਿਊ

ਲੱਗਣ ਕਾਰਨ ਉਹ ਸਾਰੇ ਸ੍ਰੀ ਅੰਮ੍ਰਿਤਸਰ ਨਾ ਆ ਸਕੇ।

(*ਸੁਹਿਰਦ ਸੰਤ ਖਾਲਸਾ*, ਪੰਨਾ ੪੦੪-੪੦੫)

ਮੇਰਾ ਪੂਰਨ ਵਿਸ਼ਵਾਸ ਹੈ ਕਿ ਸੰਤਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਪੂਰਨਿਆਂ 'ਤੇ ਚਲਦਿਆਂ ਹੋਇਆਂ ਇਹ ਯਤਨ ਕੀਤਾ ਕਿ ਗੁਰੂ ਸਾਹਿਬ ਨੇ ਸਾਡੇ ਵਾਸਤੇ ਆਪਣਾ ਸਾਰਾ ਸਰਬੰਸ ਵਾਰਿਆ ਸੀ ਤੇ ਮੈਂ ਵੀ ਆਪਣੇ ਪਰਵਾਰ ਸਮੇਤ ਸ਼ਹੀਦ ਪਾਵਾਂ।

**ਸ੍ਰੀ ਅੰਮ੍ਰਿਤਸਰ ਦਾ ਡੀ.ਸੀ. ਬਦਲਿਆ**

੩ ਜੂਨ, ੧੯੮੪ ਈ. ਨੂੰ ਸਰਦਾਰ ਗੁਰਦੇਵ ਸਿੰਘ ਆਈ. ਏ. ਐਸ., ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੇ ਸ੍ਰੀ ਦਰਬਾਰ ਸਾਹਿਬ ਉੱਪਰ ਹਮਲਾ ਕਰਨ ਲਈ ਦਸਤਖ਼ਤ ਨਹੀਂ ਸਨ ਕੀਤੇ, ਉਹਦੀ ਜਗ੍ਹਾ ਸ. ਰਮੇਸ਼ਇੰਦਰ ਸਿੰਘ ਨੂੰ ਡਿਪਟੀ ਕਮਿਸ਼ਨਰ ਲਾਇਆ ਗਿਆ ਤੇ ਉਸ ਨੇ ਹਮਲਾ ਕਰਨ ਲਈ ਦਸਤਖ਼ਤ ਕੀਤੇ ਸਨ।

**ਸ੍ਰੀ ਦਰਬਾਰ ਸਾਹਿਬ 'ਤੇ ਫੌਜੀ ਹਮਲਾ**

ਮੈਂ (ਲੇਖਕ) ਜਦੋਂ ੪ ਜੂਨ ਨੂੰ ਮੰਜੀ ਸਾਹਿਬ ਆਪਣੀ ਡਿਊਟੀ 'ਤੇ ਜਾਣ ਲਈ ਤਿਆਰ ਹੋਣ ਲੱਗਾ ਤਾਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਹੋਏ ਸ੍ਰੀ ਮੁੱਖ ਵਾਕ ਉਪਰੰਤ ਭਾਰਤੀ ਫੌਜ ਨੇ ਹਮਲਾ ਕਰ ਦਿੱਤਾ। ਜਦੋਂ ਮੈਂ ਵੇਖਿਆ ਤਾਂ ਉਸ ਵਕਤ ਸ੍ਰੀ ਅਕਾਲ ਤਖਤ ਸਾਹਿਬ 'ਤੇ ਗੋਲ਼ੇ ਸੁੱਟੇ ਜਾ ਰਹੇ ਸਨ ਤੇ ਉਸ ਤੋਂ ਬਾਅਦ ਸਾਰੇ ਪਾਸਿਆਂ ਤੋਂ ਦਰਬਾਰ ਸਾਹਿਬ ਸਮੂਹ 'ਤੇ ਗੋਲ਼ੀਆਂ ਤੇ ਗੋਲ਼ਿਆਂ ਦਾ ਮੀਂਹ ਵਰ੍ਹ ਰਿਹਾ ਸੀ। ਅਸੀਂ ਬਰਾਂਡੇ ਵਿੱਚੋਂ ਅੰਦਰ ਕਮਰੇ ਵਿਚ ਚਲੇ ਗਏ। ਸਾਰੀ ਦਿਹਾੜੀ ਗੋਲ਼ਾਬਾਰੀ ਹੁੰਦੀ ਰਹੀ ਅਤੇ ਅੰਦਰੋਂ ਰਖਵਾਲੇ ਵੀ ਜਵਾਬੀ ਫਾਇਰਿੰਗ ਕਰਦੇ ਰਹੇ। ਸ੍ਰੀ ਗੁਰੂ ਰਾਮਦਾਸ ਸਰਾਂ ਦੇ ਬਾਹਰਲੇ ਕਮਰਿਆਂ ਵਾਲੇ ਸਾਰੇ ਮੁਲਾਜ਼ਮ ਤੇ ਯਾਤਰੂ ਸਰਾਂ ਦੇ ਅੰਦਰਲੇ ਕਮਰਿਆਂ ਵਿਚ ਆ ਗਏ। ਸਰਾਂ ਦੇ ਪਿਛਲੇ ਗੇਟ ਰਾਹੀਂ ਪੰਜਾਬ ਸਿੰਘ ਦੀ ਗਲੀ ਵਾਲੇ ਸਿੱਖਾਂ ਨੇ ਪਰਸ਼ਾਦਾ ਲਿਆ ਕੇ ਸਾਨੂੰ ਛਕਾਇਆ।

**ਸ਼ਹੀਦ ਸਿੰਘਾਂ ਦਾ ਅੰਤਿਮ ਸਸਕਾਰ**

੫ ਜੂਨ ਨੂੰ ਦਿਨ ਚੜ੍ਹੇ ਕੁਝ ਸਿੰਘ ਸ਼ਹੀਦ ਹੋ ਗਏ। ਨੌਜਵਾਨਾਂ ਨੇ ਉਨ੍ਹਾਂ ਦੇ ਸਰੀਰ ਚੁੱਕ ਲਿਆਂਦੇ ਤੇ ਸ੍ਰੀ ਗੁਰੂ ਰਾਮਦਾਸ ਸਰਾਂ ਦੇ ਵਿਹੜੇ ਵਿਚ ਉਨਾਂ ਦੀ ਚਿਖਾ ਬਣਾ ਕੇ ਚੰਡਾ ਲਾਇਆ। ਅਜੇ ਸਸਕਾਰ ਪੂਰੀ ਤਰ੍ਹਾਂ ਨਹੀਂ ਸੀ ਹੋਇਆ ਤੇ ਪਾਣੀ ਵਾਲੀ ਟੈਂਕੀ ਫ਼ੌਜ ਨੇ ਤੋੜ ਦਿੱਤੀ ਤੇ ਵਿਹੜਾ ਨੀਂਵਾ ਹੋਣ ਕਰਕੇ ਸਾਰਾ ਪਾਣੀ ਉਸ ਵਿਚ ਇਕੱਠਾ ਹੋ ਗਿਆ। ਸ੍ਰੀ ਗੁਰੂ ਰਾਮਦਾਸ ਨਿਵਾਸ ਦੇ ਸਮੁੰਦਰੀ ਹਾਲ ਵਾਲੇ ਪਾਸਿਉਂ ਕੰਧ ਤੋੜ ਕੇ ਬਾਹਰ ਨਿਕਲਣ ਲਈ ਰਸਤਾ ਬਣਾਇਆ ਗਿਆ। ਅਸੀਂ ਸਰਾਂ ਵਿੱਚੋਂ ਨਿਕਲ ਕੇ ਬਾਬਾ ਅਟੱਲ ਰਾਇ ਸਾਹਿਬ ਦੇ ਗੁਰਦੁਆਰਾ ਸਾਹਿਬ ਵਿੱਚੋਂ ਦੀ ਗਿਆਨੀ ਦਲੀਪ ਸਿੰਘ ਜੀ ਦੇ ਘਰ ਚਲੇ ਗਏ। ਓਥੇ ਭਾਈ ਹਰਮਿੰਦਰ ਸਿੰਘ ਅਤੇ ਰਾਗੀ ਹਰਭਜਨ ਸਿੰਘ ਦੀਆਂ

ਪਤਨੀਆਂ ਅਤੇ ਬੀਬੀ ਉਪਕਾਰ ਵੀ ਸਨ। ਸਾਰੀ ਰਾਤ ਗੁਰਦੁਆਰਾ ਬਾਬਾ ਅਟੱਲ ਸਾਹਿਬ 'ਤੇ ਗੋਲੇ ਵੱਜਦੇ ਰਹੇ। ਸਾਰੀ ਰਾਤ ਇਸੇ ਤਰ੍ਹਾਂ ਹੀ ਲੰਘੀ।

## ਕਰਫਿਊ ਵਿਚ ਢਿੱਲ ਤੇ ਬਾਹਰ ਆਏ

੬ ਜੂਨ ਨੂੰ ਬਾਅਦ ਦੁਪਹਿਰ ਸ੍ਰੀ ਅਕਾਲ ਤਖਤ ਸਾਹਿਬ ਦੇ ਗ੍ਰੰਥੀ ਭਾਈ ਭਗਵਾਨ ਸਿੰਘ ਜੀ ਨੇ ਕਿਹਾ ਕਿ, ਫੌਜ ਨੇ ਸ੍ਰੀ ਅਕਾਲ ਤਖਤ ਸਾਹਿਬ ਤੇ ਸਾਰੀਆਂ ਸਰਾਵਾਂ 'ਤੇ ਕਬਜ਼ਾ ਕਰ ਲਿਆ ਤੇ ਕਰਫਿਊ ਵਿਚ ਢਿੱਲ ਦਿੱਤੀ ਗਈ ਹੈ, ਆਓ ਬਾਹਰ ਨਿਕਲੀਏ। ਜਦੋਂ ਅਸੀਂ ਉੱਥੋਂ ਨਿਕਲਣ ਲੱਗੇ ਤਾਂ ਮੇਰੀ ਸੱਸ ਸਾਹਿਬ ਨੇ ਉਨ੍ਹਾਂ ਲੜਕੀਆਂ ਨੂੰ ਵੀ ਬਾਹਰ ਜਾਣ ਲਈ ਆਖਿਆ ਪਰ ਉਹ ਨਾ ਮੰਨੀਆਂ। ਮੇਰੀ ਘਰਵਾਲੀ, ਮਾਤਾ ਜੀ, ਪੁੱਤਰ ਕੁਲਵੰਤ ਸਿੰਘ ਤੇ ਮੈਂ ਕੋਟੂ ਪੰਜੂ ਵਾਲੀ ਗਲੀ ਵਿਚ ਪੀ.ਐਸ. ਕੁਲਤਾਰਨ ਸਿੰਘ ਦੇ ਘਰ ਆ ਗਏ। ਭਾਈ ਕਰਨੈਲ ਸਿੰਘ ਤੇ ਉਨ੍ਹਾਂ ਘਰ ਦੀ ਬੀਬੀ ਮਹਿੰਦਰ ਸਿੰਘ ਕੌਰ ਅਤੇ ਝਾਈ ਜੀ ਨੇ ਸਾਡੀ ਬੜੀ ਸੇਵਾ ਕੀਤੀ। ਟੀ. ਵੀ. 'ਤੇ ਖ਼ਬਰ ਦਿੱਤੀ ਗਈ ਕਿ ਭਿੰਡਰਾਂਵਾਲੇ ਦੀ ਮ੍ਰਿਤਕ ਦੇਹ ਮਿਲ ਗਈ ਹੈ ਆਦਿਕ। ਸਾਨੂੰ ਇਹ ਵੀ ਪਤਾ ਲੱਗਾ ਕੇ ਸੰਗਲ ਵਾਲੀ ਗਲੀ ਵਿਚ ਫੌਜ ਨੇ ਤਿੰਨ ਕੁੜੀਆਂ ਮਾਰ ਦਿੱਤੀਆਂ ਹਨ। ਇਹ ਉਹੀ ਸਨ ਜੋ ਦਲੀਪ ਸਿੰਘ ਜੀ ਦੇ ਘਰ ਰਹੀਆਂ ਸਨ।

## ਕਰਫਿਊ ਵਿਚ ਫਿਰ ਢਿੱਲ

੧੦ ਜੂਨ ਨੂੰ ਫਿਰ ਕਰਫਿਊ ਵਿਚ ਢਿੱਲ ਮਿਲੀ ਤੇ ਅਸੀਂ ਨੰਗੇ ਪੈਰੀਂ ਗੁਰਦੁਆਰਾ ਰਾਮਸਰ ਲੰਘ ਕੇ ਸੜਕ 'ਤੇ ਪਹੁੰਚੇ ਤਾਂ ੧੦ ਰੁਪਏ ਰਿਕਸ਼ੇ ਵਾਲੇ ਨੂੰ ਦੇ ਕੇ ਸ਼ਿਵ ਨਗਰ ਕਲੋਨੀ ਪਹੁੰਚੇ। ਫਿਰ ਮੇਰੇ ਸਾਂਢੂ ਭਾਈ ਦਰਸ਼ਨ ਸਿੰਘ ਜੀ ਵੀ ਬੜੀ ਭੈੜੀ ਹਾਲਤ ਵਿਚ ਆਪਣੇ ਘਰ ਆਏ, ਕਿਉਂਕਿ ਫੌਜ ਨੇ ਉਸ 'ਤੇ ਬੜੇ ਜ਼ੁਲਮ ਢਾਹੇ ਸਨ। ਸਾਰਿਆਂ ਨੇ ਇਹ ਯਕੀਨ ਕਰ ਲਿਆ ਸੀ ਕਿ ਅਸੀਂ ਮਾਰੇ ਗਏ ਹਾਂ। ਮੇਰੇ ਪਿਤਾ ਬਾਬਾ ਇੰਦਰ ਸਿੰਘ ਜੀ ਲਾਂਗਰੀ ਜਿਹੜੇ ਗੁਰੂ ਰਾਮਦਾਸ ਲੰਗਰ 'ਤੇ ਸਨ ਉਨ੍ਹਾਂ ਬਾਰੇ ਕੋਈ ਪਤਾ ਨਾ ਚੱਲਿਆ ਪ੍ਰਤੀਤ ਹੁੰਦਾ ਸੀ ਉਹ ਵੀ ਸ਼ਹੀਦੀ ਪ੍ਰਾਪਤ ਕਰ ਗਏ ਹੋਣਗੇ।

## ਅੱਖੀਂ ਵੇਖਣ ਵਾਲਿਆਂ ਤੋਂ ਮਿਲੀ ਜਾਣਕਾਰੀ

ਮੇਰੇ ਸਾਂਢੂ ਭਾਈ ਦਰਸ਼ਨ ਸਿੰਘ ਜੀ ਜਿਹੜੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਬਤੌਰ ਸੇਵਾਦਾਰ ਡਿਊਟੀ ਨਿਭਾਅ ਰਹੇ ਸਨ। ਉਨ੍ਹਾਂ ਦੱਸਿਆ, "ਮੈਨੂੰ ਤੇ ਹੋਰਨਾਂ ਨੂੰ ਫੜ ਕੇ ਸਾਡੇ ਹੱਥ ਪਿੱਛੋਂ ਬੰਨ੍ਹੇ ਗਏ ਤੇ ਪਰਕਰਮਾ ਵਿਚ ਬਿਠਾ ਦਿੱਤਾ। ਜੇ ਕਿਸੇ ਨੇ ਕਿਹਾ ਕਿ ਪਿਸ਼ਾਬ ਕਰਨੈ ਤਾਂ ਫੌਜੀ ਕਹਿੰਦੇ ਵਿਚ ਹੀ ਕਰ ਲੈ। ਸਾਨੂੰ ਬੱਟਾਂ ਨਾਲ ਕੁੱਟਿਆ ਗਿਆ। ਕੁਝ ਕੁ ਵਿਅਕਤੀ ਜਿਹੜੇ ਹੱਥ ਖੜੇ ਕਰ ਕੇ ਆਏ; ਉਨ੍ਹਾਂ ਨੂੰ ਗੋਲ਼ੀਆਂ ਨਾਲ ਉੱਡਾ ਦਿੱਤਾ ਗਿਆ। ਅੰਦਰਲੀ ਸੇਵਾ ਬਹਾਲ ਕਰਨ ਲਈ ਹੈੱਡ ਗ੍ਰੰਥੀ ਗਿਆਨੀ ਸਾਹਿਬ ਸਿੰਘ ਜੀ ਨੇ ਮੈਨੂੰ ਛੁਡਵਾਇਆ।"

ਮੰਜੀ ਸਾਹਿਬ ਦੇ ਚਾਰ ਸੇਵਾਦਾਰ ਵੀ ਫੜ ਲਏ ਗਏ ਤੇ ਬਾਅਦ ਵਿਚ ਪ੍ਰਬੰਧਕਾਂ

ਦੇ ਕਹਿਣ 'ਤੇ ਮਰਯਾਦਾ ਦੀ ਬਹਾਲੀ ਲਈ ਉਹ ਵੀ ਛੱਡ ਦਿੱਤੇ ਗਏ।

ਸੇਵਾਦਾਰ ਸ. ਸ਼ਿੰਗਾਰਾ ਸਿੰਘ ਤੇ ਦਰਸ਼ਨ ਸਿੰਘ ਸਾਬਕਾ ਫੌਜੀ ਸਨ। ਸ. ਸ਼ਿੰਗਾਰਾ ਸਿੰਘ ਨੇ ਦੱਸਿਆ, "ਜਦੋਂ ਸਾਨੂੰ ਫੜਿਆ ਗਿਆ ਤਾਂ ਇਕ ਫੌਜੀ ਕਹਿਣ ਲੱਗਾ, ਤੁਹਾਡੇ ਵਿੱਚੋਂ ਜਿਹੜੇ ਰਿਟਾਇਰਡ ਫੌਜੀ ਹਨ ਉਹ ਖੜ੍ਹੇ ਹੋ ਜਾਣ, ਮੈਨੂੰ ਤਾਂ ਪਤਾ ਸੀ ਪਰ ਸ. ਦਰਸ਼ਨ ਸਿੰਘ ਭੋਲ਼ਾ ਸੀ, ਉਹ ਉਠ ਖਲੋਤਾ ਤੇ ਓਸੇ ਵੇਲੇ ਫੌਜੀ ਨੇ ਓਹਦੇ ਸਿਰ ਬੱਟ ਮਾਰ ਕੇ ਕਿਹਾ "ਸਾਲਾ! ਬਿੰਡਰੀ ਵਾਲਾ ਕਾ ਬੰਦਾ ਹੈ।"

ਓਹਦਾ ਸਿਰ ਪਾਟ ਗਿਆ ਤੇ ਉਹ ਓਥੇ ਹੀ ਸ਼ਹੀਦ ਹੋ ਗਿਆ।

**ਮੁਖੀ ਜੀ ਵੱਲੋਂ ਮਿਲੀ ਜਾਣਕਾਰੀ ਅਨੁਸਾਰ**

੪ ਜੂਨ, ੧੯੮੪ ਈ. ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਅੰਮ੍ਰਿਤ ਵੇਲੇ ੪-੩੦ ਵਜੇ ਸ੍ਰੀ ਮੁੱਖ ਵਾਕ ਉਪਰੰਤ ਅਸੀਂ ਸ੍ਰੀ ਅਕਾਲ ਤਖ਼ਤ ਸਾਹਿਬ ਮੂਹਰੇ ਆਸਾ ਦੀ ਵਾਰ ਦਾ ਕੀਰਤਨ ਅਰੰਭ ਕਰਦਿਆਂ ਅਜੇ ਪਹਿਲਾ ਹੀ ਛਕਾ ਲਾਇਆ ਕਿ ਭਾਰਤ ਦੀ ਫੌਜ ਨੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਤੋਪਾਂ ਦੇ ਗੋਲ਼ੇ ਦਾਗਣੇ ਸ਼ੁਰੂ ਕੀਤੇ, ਇੱਟਾਂ ਦੇ ਕੁਝ ਟੁੱਕੜੇ ਸਾਨੂੰ ਆ ਕੇ ਵੱਜੇ ਤੇ ਅਸੀਂ ਕੀਰਤਨ ਵਿੱਚੇ ਛੱਡ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਅੰਦਰ ਚਲੇ ਗਏ। ਜਨਰਲ ਸੁਬੇਗ ਸਿੰਘ ਜੀ ਨੇ ਵਾਇਰਲੈੱਸ ਰਾਹੀਂ ਰਖਵਾਲੇ ਸਿੰਘਾਂ ਨੂੰ ਜਵਾਬੀ ਕਾਰਵਾਈ ਕਰਨ ਦਾ ਹੁਕਮ ਕੀਤਾ ਤੇ ਰਾਖੇ ਸਿੰਘਾਂ ਅੱਗੋਂ ਡਟ ਕੇ ਮੁਕਾਬਲਾ ਕੀਤਾ। ਸਾਰੇ ਥਾਵਾਂ 'ਤੇ ਗੋਲ਼ਾਬਾਰੀ ਹੋ ਰਹੀ ਸੀ ਜਿਸ ਨਾਲ ਬਹੁਤ ਮਾਈ-ਭਾਈ-ਬਜ਼ੁਰਗ ਤੇ ਬੱਚੇ ਸ਼ਹੀਦ ਤੇ ਕਈ ਜ਼ਖ਼ਮੀ ਹੋਏ।

ਜਦੋਂ ਸੰਤਾਂ ਨੂੰ ਪਤਾ ਲੱਗਾ ਕਿ ਆਸਾ ਦੀ ਵਾਰ ਦਾ ਕੀਰਤਨ ਵਿਚੇ ਹੀ ਛੱਡ ਦਿੱਤਾ ਗਿਆ ਹੈ ਤਾਂ ਸਾਨੂੰ ਤਾੜਨਾ ਕਰਦਿਆਂ ਕਿਹਾ, 'ਦਸਮੇਸ਼ ਜੀ ਨੇ ਪਰਵਾਰ ਵਿਛੋੜੇ ਵਾਲੀ ਜਗ੍ਹਾ ਵੈਰੀਆਂ ਦਾ ਮੁਕਾਬਲਾ ਕਰਦਿਆਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਆਪ ਕੀਤਾ ਸੀ ਜਿੰਨਾ ਚਿਰ ਸੁਆਸ ਹੈ ਮਰਯਾਦਾ ਪੂਰੀ ਤਰ੍ਹਾਂ ਨਿਭਾਉਣੀ ਹੈ।"

ਅਸੀਂ ਤਖ਼ਤ ਸਾਹਿਬ ਦੇ ਅੰਦਰ ਆਸਾ ਦੀ ਵਾਰ ਦਾ ਕੀਰਤਨ ਕੀਤਾ ਤੇ ਤਖਤ ਸਾਹਿਬ ਦੇ ਮੁਲਾਜ਼ਮਾਂ ਨੇ ਅਰਦਾਸ ਉਪਰੰਤ ਹੁਕਮਨਾਮਾ ਲਿਆ। ਸਿੰਘ ਵੀ ਫੌਜ ਨੂੰ ਨੱਕੀ ਚਨੇ ਚਬਵਾ ਰਹੇ ਸਨ। ਉਨ੍ਹਾਂ ਦੇ ਮਨਾਂ ਅੰਦਰ ਸਾਹਵੇਂ ਜੂਝਣ ਦਾ ਚਾਉ ਸੀ। ਸਾਰੀ ਰਾਤ ਲਗਾਤਾਰ ਤੇ ਰੁਕ ਰੁਕ ਮੁਕਾਬਲਾ ਹੁੰਦਾ ਰਿਹਾ

(ਮੁਖਤਿਆਰ ਸਿੰਘ ਮੁਖੀ, ਲੇਖ *ਅੱਖੀਂ ਦੇਖਿਆ ਤੇ ਹੰਢਾਇਆ ਜੂਨ ੧੯੮੪* ਪੰਨਾ ੧੮-੧੯)

**ਚਲਦਾ...**

# ਜੂਨ ੧੯੮੪ ਈ. ਦੇ ਫੌਜੀ ਹਮਲੇ ਦਾ ਅੱਖੀਂ ਡਿੱਠਾ ਹਾਲ: ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਦੀ ਜ਼ਬਾਨੀ

*ਮੁਲਾਕਾਤੀ-ਸ. ਜਸਵੰਤ ਸਿੰਘ ਈਸੇਵਾਲ**

੧ ਨਵੰਬਰ, ੧੯੮੪ ਈ. ਨੂੰ ਸਿੱਖਾਂ ਦੀ ਨਸਲਕੁਸ਼ੀ ਨਾਲ ਸੰਬੰਧਿਤ ਇਕ ਦੁਖਦਾਇਕ ਘਟਨਾ ਦਾ ਜ਼ਿਕਰ ਸ. ਸਤਬੀਰ ਸਿੰਘ (ਪੱਤਰਕਾਰ ਜੰਮੂ-ਕਸ਼ਮੀਰ, ਪੰਜਾਬੀ ਟ੍ਰਿਬਿਊਨ-੨੦੧੩) ਦੁਆਰਾ ਅਖ਼ਬਾਰ ਵਿਚ ਛਾਪੀ ਖ਼ਬਰ ਪੜ੍ਹ ਕੇ ਕਾਂਡ ਦੀ ਘੋਖ ਕਰਨ ਲਈ ਅਸੀਂ ਮਿਤੀ ੧੫ ਜੂਨ, ੨੦੧੪ ਈ. ਨੂੰ ਜੰਮੂ ਜਾਣ ਦਾ ਪ੍ਰੋਗਰਾਮ ਬਣਾਇਆ। ਇਸ ਦੇ ਨਾਲ-ਨਾਲ ਸਿੰਘ ਸਾਹਿਬ ਗਿਆਨੀ ਸਾਹਿਬ ਸਿੰਘ ਜੀ, ਸਾਬਕਾ ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਨੂੰ ਮਿਲਣ ਦਾ ਵੀ ਮਨ ਬਣਿਆ, ਕਿਉਂਕਿ ਉਨ੍ਹਾਂ ਕੋਲ ਕਾਫੀ ਜਾਣਕਾਰੀ ਸੀ। ਉਨ੍ਹਾਂ ਸਾਰਾ ਸੰਤਾਪ ਆਪਣੇ ਪਿੰਡੇ 'ਤੇ ਹੰਢਾਇਆ। ਭਾਵੇਂ ਤਿੰਨ ਦਹਾਕੇ ਬੀਤ ਚੁੱਕੇ ਹਨ ਪਰੰਤੂ ਉਨ੍ਹਾਂ ਕੋਲੋਂ ਕਾਫੀ ਹੋਰ ਜਾਣਕਾਰੀ ਮਿਲ ਸਕਦੀ ਹੈ। ਅਸੀਂ ਗੁਰਦੁਆਰਾ ਸਿੰਘ ਸਭਾ, ਰਿਆੜੀ ਚੌਂਕ ਵਿਚ ਪਹੁੰਚੇ। ਉਨ੍ਹਾਂ ਦੇ ਐਡਰੈੱਸ ਅਤੇ ਫ਼ੋਨ ਨੰਬਰ ਦਾ ਪਤਾ ਕੀਤਾ। ਪਰ ਕਾਫੀ ਪੁੱਛ-ਗਿੱਛ ਮਗਰੋਂ ਉਨ੍ਹਾਂ ਦੇ ਬੇਟੇ ਦਾ ਫ਼ੋਨ ਨੰਬਰ ਮਿਲ ਸਕਿਆ। ਮੈਂ ਆਪਣੀ ਜਾਣ-ਪਛਾਣ ਦੱਸੀ। ਮੈਂ ਦੱਸਿਆ ਕਿ ਮੈਂ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਉਨ੍ਹਾਂ ਦੇ ਨਾਲ ਸੇਵਾਦਾਰ ਰਿਹਾ ਹਾਂ। ਉਨ੍ਹਾਂ ਨੇ ਮੈਨੂੰ ਘਰ ਦਾ ਐਡਰੈੱਸ ਲਿਖਾ ਦਿੱਤਾ। ਅਸੀਂ ਉਸ ਦੱਸੇ ਪਤੇ 'ਤੇ ਪਹੁੰਚੇ। ਬਾਅਦ ਦੁਪਹਿਰ ੩ ਕੁ ਵੱਜੇ ਸਨ। ਅਸੀਂ ਉੱਥੇ ਪਹੁੰਚ ਕੇ ਜਦੋਂ ਇਕ ਦੂਜੇ ਦੇ ਆਹਮੋਂ-ਸਾਹਮਣੇ ਹੋਏ ਤਾਂ ਅਸੀਂ ਇਕ ਦੂਜੇ ਨੂੰ ਕੁਝ ਚਿਰ ਦੇਖਦੇ ਰਹੇ ਕਿਉਂਕਿ ੨੭ ਸਾਲ ਬਾਅਦ ਮਿਲੇ ਸੀ। ਫਿਰ ਸਾਡੀਆਂ ਦੋਹਾਂ ਦੀਆਂ ਅੱਖਾਂ ਨਮ ਹੋ ਗਈਆ। ਦੋਂ ਮਿੰਟ ਗੰਭੀਰ ਜਿਹਾ ਮਾਹੌਲ ਬਣ ਗਿਆ। ਫਿਰ ਉਨ੍ਹਾਂ ਦੀ ਧਰਮ ਪਤਨੀ ਨੇ ਚੁੱਪ ਤੋੜੀ ਤੇ ਆਖਿਆ, ਵੀਰ ਜੀ! ਮੈਂ ਪਹਿਚਾਣ ਲਿਆ ਤੁਹਾਨੂੰ, ਤੁਸੀਂ ਬੈਠ ਜਾਓ। ਉਸ ਸਮੇਂ ਮਾਹੌਲ ਇੰਝ ਬਣ ਗਿਆ ਜਿਵੇਂ ਉਨ੍ਹਾਂ ਨੂੰ ਸਾਡੇ ਆਉਣ ਦਾ ਚਾਅ ਚੜ੍ਹ ਗਿਆ; ਜਿਵੇਂ ਉਨ੍ਹਾਂ ਨੂੰ ੩੦ ਸਾਲ ਤੋਂ ਵਿੱਛੜਿਆ ਕੋਈ ਪਰਵਾਰ ਦਾ ਜੀਅ ਮਿਲ ਗਿਆ ਹੋਵੇ। ਉਨ੍ਹਾਂ ਸਾਨੂੰ ਚਾਹ-ਪਾਣੀ ਪਿਲਾਇਆ। ਕੁਝ ਪੁਰਾਣੀਆਂ ਯਾਦਾਂ ਤਾਜ਼ੀਆਂ ਕਰਨ ਮਗਰੋਂ ਬੀਬੀ ਜੀ ਨੇ ਰੋਟੀ ਪਕਾਉਣ ਵਾਲੀ ਬੇਟੀ ਨੂੰ ਅਵਾਜ਼ ਦਿੱਤੀ ਤੇ ਕਿਹਾ ਕਿ ਬੇਟੀ ਇਹ ਪੰਜਾਬ ਤੋਂ ਆਏ ਹਨ। ਇਨ੍ਹਾਂ ਲਈ ਚਾਵਲ ਨਹੀਂ ਫੁਲਕਾ ਬਣਾਓ। ਉਸ ਤੋਂ ਕੁਝ ਸਮੇਂ ਬਾਅਦ ਸਿੰਘ ਸਾਹਿਬ ਨਾਲ ਬੈਠ ਕੇ ਅਸੀਂ ਪਰਸ਼ਾਦਾ ਛਕਿਆ। ਸੁੱਖ-ਸਾਂਦ ਪੁੱਛਣ ਮਗਰੋਂ ਮੈਂ ਉਨ੍ਹਾਂ ਕੋਲੋਂ ਜੂਨ ੧੯੮੪ ਬਾਰੇ ਜਾਣਨਾ

*#੨੬੦, ਗਲੀ ਨੰ. ੫, ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੧੯੬੦੭੧੦੭੮

ਚਾਹਿਆ। ਪਹਿਲਾਂ ਤਾਂ ਉਹ ਕਹਿੰਦੇ ਕਿ, "੩੦ ਸਾਲ ਹੋ ਗਏ ਹਨ, ਰਹਿਣ ਦੇ ਜਸਵੰਤ ਸਿੰਘ! ਸਿੱਖ ਕੌਮ ਨਾਲ ਅਜਿਹੀ ਘਟਨਾ ਵਾਪਰੀ ਹੈ, ਜਿਸ ਨੂੰ ਬਿਆਨ ਕਰਨ ਵੇਲੇ ਵੀ ਰੂਹ ਕੰਬਦੀ ਹੈ।" ਫਿਰ ਆਪ ਹੀ ਗੱਲਾਂ-ਬਾਤਾਂ ਵਿਚ ਉਨ੍ਹਾਂ ਸਾਰੀ ਹੱਡ-ਬੀਤੀ ਦੱਸੀ। ਉਨ੍ਹਾਂ ਨੇ ਦੱਸਿਆ ਕਿ ਫੌਜ ਦੇ ਸਿਪਾਹੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਡਿਊਟੀ ਲਈ ਮੈਨੂੰ ਘਰੋਂ ਲੈ ਜਾਂਦੇ ਸਨ, ਪਰ ਫਿਰ ਛੱਡ ਵੀ ਜਾਂਦੇ ਸਨ। ਇਸ ਤਰ੍ਹਾਂ ੧੯ ਜੂਨ ਤਕ ਚੱਲਦਾ ਰਿਹਾ। ਕਈ ਵਾਰ ਮੈਂ ਘਰੋਂ ਪਰਸ਼ਾਦਾ ਛਕ ਜਾਣਾ। ਜਿਹੜਾ ਸਿਪਾਹੀ ਮੈਨੂੰ ਲੈਣ ਜਾਂ ਛੱਡਣ ਆਉਂਦਾ ਸੀ, ਉਸ ਸਿਪਾਹੀ ਦਾ ਨਾਮ ਰਾਮ ਚਰਨ ਸੀ। ਮੈਂ ਉਸ ਨੂੰ ਭਗਵਤ ਗੀਤਾ ਦੀਆਂ ਕੁਝ ਕਥਾਵਾਂ ਆਦਿ ਸੁਣਾ ਦਿੰਦਾ ਸੀ। ਉਹ ਖੁਸ਼ ਹੋ ਗਿਆ ਤੇ ਕਹਿੰਦਾ ਕਿ ਅਗਰ ਕੋਈ ਕਾਮ ਹੋ ਤੋਂ ਮੁਝੇ ਬਤਾਨਾ। ਫਿਰ ਮੈਂ ਬਿਨਾਂ ਦੇਰ ਕੀਤਿਆਂ ਦੱਸਿਆ ਕਿ ਮੇਰੇ ਘਰ ਮੇਂ ੧੦੦-੧੫੦ ਆਦਮੀ ਔਰ ਔਰਤੇਂ ਹੈ, ਮੇਰੇ ਪਾਸ ਉਨ ਕੇ ਲੀਏ ਭੋਜਨ ਨਹੀਂ ਹੈ, ਗੁਰਦੁਆਰਾ ਸ਼ਹੀਦ ਗੰਜ ਸਾਹਿਬ ਮੇਂ ਲੰਗਰ ਖੁਲਾ ਹੁਆ ਹੈ। ਆਪ ਲੋਕ ਵਹਾਂ ਪਰ ਸਭ ਕੋ ਭੋਜਨ ਕਰਵਾ ਕੇ ਲੇ ਆਓ। ਉਹ ਕਹਿੰਦਾ ਕਿ ਮੈਂ ਅਕੇਲਾ ਨਹੀਂ ਜਾ ਸਕਤਾ ਮੈਂ ਅਪਨੇ ਏਕ ਔਰ ਸਾਥੀ ਕੋ ਲੇ ਆਤਾ ਹੂੰ। ਫਿਰ ਦੋਵੇਂ ਫੌਜੀ ਸਭ ਨੂੰ ਲੈ ਕੇ ਪਰਸ਼ਾਦਾ ਛਕਾ ਕੇ ਵਾਪਸ ਆ ਗਏ।

ਫਿਰ ਮੈਂ ਉਨ੍ਹਾਂ ਨੂੰ ਪੁੱਛਿਆ ਕਿ ਮੈਂ (ਮੁਲਾਕਾਤੀ ਸ. ਜਸਵੰਤ ਸਿੰਘ) ਕੈਂਪ ਜੇਲ੍ਹ ਵਿਚ ਸੀ। ਉਸ ਸਮੇਂ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਕਿੰਨੀ ਤਾਰੀਖ ਨੂੰ ਸ੍ਰੀ ਦਰਬਾਰ ਸਾਹਿਬ ਆਈ ਸੀ? ਉਹ ਕਹਿੰਦੇ ੨੦ ਜੂਨ, ੧੯੮੪ ਨੂੰ! ਅਸੀਂ ਇਤਿਹਾਸ ਵਿਚ ਪੜ੍ਹਦੇ ਆਏ ਹਾਂ ਕਿ ਅਹਿਮਦ ਸ਼ਾਹ ਅਬਦਾਲੀ, ਮੱਸੇ ਰੰਗੜ ਆਦਿ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕੀਤਾ ਅਤੇ ਮੱਸੇ ਰੰਗੜ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅੰਦਰ ਬੈਠ ਕੇ ਪਵਿੱਤਰ ਅਸਥਾਨ 'ਤੇ ਹੁੱਕਾ ਪੀਤਾ, ਤਾਂ ਇਸ ਦੇਸ਼ ਦੀ ਫੌਜ ਨੇ ਵੀ ਅੰਦਰ ਕੰਪਲੈੱਕਸ ਵਿਚ ਬੀੜੀਆਂ ਪੀਤੀਆਂ। ਜਿਸ ਦੇਸ਼ ਨੂੰ ਅਸੀਂ ਆਪਣਾ ਕਹਿੰਦੇ ਹਾਂ ਉਸ ਦੇਸ਼ ਦੀ ਫੌਜ ਨੇ ਵੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਤੋਪਾਂ-ਟੈਂਕਾਂ ਨਾਲ ਹਮਲੇ ਕੀਤੇ। ਜੇ ਮੁਗ਼ਲਾਂ ਵੇਲੇ ਵੀ ਬਾਹਰੋਂ ਮਲਬਾ ਲਿਆ ਕੇ ਗੰਦ-ਕੂੜੇ ਆਦਿ ਨਾਲ ਪਵਿੱਤਰ, ਪਾਵਨ ਸਰੋਵਰ ਨੂੰ ਪੂਰ ਦਿੱਤਾ ਗਿਆ ਸੀ, ਤਾਂ ਇਸ ਫੌਜ ਨੇ ਵੀ ੧੯੮੪ ਈ. ਵੇਲੇ ਆਪਣੇ ਗੰਦੇ ਕੱਪੜੇ, ਵਸਤਰ ਆਦਿ ਸਰੋਵਰ ਵਿਚ ਧੋਤੇ। ਗੰਦਗੀ ਸਾਰਾ ਕੁਝ ਸਰੋਵਰ ਦੇ ਜਲ ਵਿਚ ਮਿਲਦਾ ਗਿਆ। ਜੇ ਇਹ ਸਭ ਦੇਖ ਕੇ ਮੈਂ ਬੋਲਦਾ ਸੀ ਤਾਂ ਰਘੂਨੰਦਨ ਲਾਲ ਭਾਟੀਆ ਅੱਗੋਂ ਆਖਦਾ ਕੋਈ ਨਾ ਸਿੰਘ ਸਾਹਿਬ, ਸ਼ਾਂਤ ਰਹੋ! ਅਸੀਂ ਬਹਿ ਕੇ ਗੱਲ ਕਰਾਂਗੇ, ਹੌਲੀ ਬੋਲੋ। ਮੈਂ ਆਖਿਆ ਚੱਲੋ ਤੁਹਾਡੀ ਵੀ ਗੱਲ ਮੰਨ ਲੈਂਦੇ ਹਾਂ ਕਿ ਅਕਾਲ ਤਖਤ ਸਾਹਿਬ ਵਿਖੇ ਸੰਤ ਜਰਨੈਲ ਸਿੰਘ ਭਿੰਡਰਾਂਵਾਲੇ ਸਨ, ਜਿਨ੍ਹਾਂ ਨੂੰ ਤੁਸੀਂ ਅੱਤਵਾਦੀ ਕਹਿੰਦੇ ਹੋ। ਪਰ ਸਮੁੰਦਰੀ ਹਾਲ ਨੂੰ ੭ ਤਾਰੀਖ਼ ਨੂੰ ਮੇਰੇ ਸਾਹਮਣੇ ਅੱਗ

ਲਾਈ ਗਈ। ਕਿਉਂ? ਉੱਥੇ ਕੌਣ ਬੈਠਾ ਸੀ? ਉੱਥੇ ਕੀ ਸੀ? ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਵੀ ਮੇਰੇ ਸਾਹਮਣੇ ਅੱਗ ਲਗਾਈ ਗਈ। ਕਿਉਂ? ਉਸ ਥਾਂ 'ਤੇ ਤਾਂ ਕੋਈ ਨਹੀਂ ਸੀ। ਸੈਂਤੀ ਗੁਰਦੁਆਰਾ ਸਾਹਿਬਾਨ 'ਤੇ ਹਮਲੇ ਕੀਤੇ ਗਏ, ਉੱਥੇ ਕੌਣ ਲੁਕੇ ਸਨ? ਉੱਥੇ ਕਿਉਂ ਗੁਰੂ-ਘਰਾਂ ਦੀ ਬੇਅਦਬੀ ਕੀਤੀ ਗਈ? ਇੰਨਾ ਕਹਿ ਕੇ ਫਿਰ ਲੰਮਾ ਹਉਕਾ ਲਿਆ ਤੇ ਦੋ ਕੁ ਮਿੰਟ ਚੁੱਪ ਹੋ ਗਏ। ਗਲੀ ਸ਼ਹੀਦ ਬੁੰਗਾ (ਕੌਲਸਰ) ਵਿਖੇ ਮੇਰੀ ਰਿਹਾਇਸ਼ ਸੀ। ਫੌਜ ਨੇ ਹਮਲਾ ਤਾਂ ੪ ਜੂਨ ਸਵੇਰੇ ੪ ਵਜ ਕੇ ੪੪ ਮਿੰਟ 'ਤੇ ਕਰ ਦਿੱਤਾ ਸੀ। ਇਸ ਅੰਧਾਧੁੰਦ ਫਾਇਰਿੰਗ ਵਿਚ ਵੀ ੫ ਜੂਨ ਬਾਅਦ ਦੁਪਹਿਰ ਤਕ ਡਿਊਟੀ ਦਿੱਤੀ ਸੀ। ੬ ਜੂਨ ਨੂੰ ਸ੍ਰੀ ਦਰਬਾਰ ਸਾਹਿਬ ਨਹੀਂ ਆ ਸਕਿਆ, ਪਰ ਹੋਰ ਗ੍ਰੰਥੀ ਸਿੰਘ ਗਿਆਨੀ ਮੋਹਨ ਸਿੰਘ ਅਤੇ ਗਿਆਨੀ ਪੂਰਨ ਸਿੰਘ ਜੀ, ਜੋ ੫ ਜੂਨ ਸ਼ਾਮ ਨੂੰ ਅੰਦਰ ਸਨ, ਬਾਹਰ ਨਹੀਂ ਆ ਸਕੇ।

ਉਨ੍ਹਾਂ ਅੱਗੇ ਦੱਸਿਆ ਕਿ ਗਿਆਨੀ ਮੋਹਨ ਸਿੰਘ ਅਤੇ ਗਿਆਨੀ ਪੂਰਨ ਸਿੰਘ ਨੂੰ ਨਾਲ ਲੈ ਕੇ ਕੁਝ ਫੌਜੀ ਜਵਾਨ ੭ ਜੂਨ ਸਵੇਰੇ ੫ ਵਜੇ ਦੇ ਕਰੀਬ ਮੇਰੇ ਘਰ ਆਏ। ਉਨ੍ਹਾਂ ਕਿਹਾ ਕਿ ਤੁਹਾਨੂੰ ਜਰਨਲ ਸਾਹਿਬ ਬੁਲਾ ਰਹੇ ਹਨ, ੧੫ ਮਿੰਟਾਂ ਵਿਚ ਤਿਆਰ ਹੋ ਕੇ ਸਾਡੇ ਨਾਲ ਚੱਲੋ। ਮੈਂ ਉਨ੍ਹਾਂ ਨਾਲ ਆਇਆ ਤਾਂ ਵੇਖਿਆ ਕਿ ਆਟਾ ਮੰਡੀ, ਕਟੜਾ ਦਲ ਸਿੰਘ ਤੇ ਪਿਛਲੀ ਡਿਓੜੀ ਵਿਚ ਬੇ-ਇੰਤਹਾ ਫੌਜ ਸੀ। ਥਾਂ-ਥਾਂ 'ਤੇ ਰਸਤੇ ਵਿਚ ਫੌਜੀ ਪੁੱਛਦੇ ਸਨ, "ਯੇਹ ਕੌਨ ਹੈ ਇਸੇ ਗੋਲੀ ਮਾਰ ਦੇਂ?" ਜਿਹੜੇ ਫੌਜੀ ਮੈਨੂੰ ਲੈਣ ਵਾਸਤੇ ਆਏ ਸਨ, ਉਹ ਦੱਸਦੇ ਸਨ "ਸਵਰਨ ਮੰਦਰ ਕਾ ਹੈੱਡ ਪੁਜਾਰੀ ਹੈ।" ਅੰਦਰ ਆ ਕੇ ਵੇਖਿਆ ਕਿ ਫੌਜ ਨੇ ਪਰਕਰਮਾ ਵਿਚ ਅਨੇਕਾਂ ਹੀ ਸਿੰਘ ਬਿਠਾਏ ਹੋਏ ਸਨ, ਜਿਨ੍ਹਾਂ ਦੀਆਂ ਪਗੜੀਆਂ ਲਾਹ ਕੇ, ਉਨ੍ਹਾਂ ਨਾਲ ਹੀ ਹੱਥ ਪਿੱਛੇ ਬੰਨ੍ਹੇ ਹੋਏ ਸਨ, ਇਨ੍ਹਾਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਮੁਲਾਜ਼ਮ ਅਤੇ ਹੋਰ ਬਾਕੀ ਬਹੁਤੇ ਯਾਤਰੀ ਸਨ। ਦਹਿਸ਼ਤ ਬੜੀ ਸੀ। ਸੰਤ ਭਿੰਡਰਾਂਵਾਲਿਆਂ ਦੇ ਸੇਵਕ ਗਿ. ਸੁਜਾਨ ਸਿੰਘ, ਮੈਂਬਰ, ਸ਼੍ਰੋਮਣੀ ਗੁ.ਪ੍ਰ. ਕਮੇਟੀ ਵੀ ਇਨ੍ਹਾਂ ਵਿਚ ਸਨ। ਪਰਕਰਮਾ ਵਿਚ ਇੱਕ ਸਿੱਖ ਕਰਨਲ ਖੜ੍ਹਾ ਸੀ- ਬੜਾ ਹੀ ਅੱਖੜ ਅਤੇ ਆਕੜਬਾਜ਼। ਮੇਰੇ ਨਾਲਦੇ ਫੌਜੀਆਂ ਨੇ ਜਦੋਂ ਮੇਰੇ ਬਾਰੇ ਦੱਸਿਆ ਤਾਂ ਕਹਿਣ ਲੱਗਾ, "ਜੇ ਹੈੱਡ ਗ੍ਰੰਥੀ ਹੋ ਤਾਂ ਅੰਦਰ ਚੱਲੋ।"

ਪਰਕਰਮਾ ਵਿਚ ਬਾਬਾ ਦੀਪ ਸਿੰਘ ਜੀ ਦੇ ਬੁੰਗੇ ਲਾਗੇ ਦੋ ਟੈਂਕ ਖੜ੍ਹੇ ਸਨ। ਸਭ ਪਾਸੇ ਲਾਸ਼ਾਂ ਹੀ ਲਾਸ਼ਾਂ ਸਨ। ਭਾਈ ਅਮਰੀਕ ਸਿੰਘ ਰਾਗੀ ਦੀ ਵੀ ਲਾਸ਼ ਸੀ। ਮੈਂ ਉਸ ਕਰਨਲ ਨੂੰ ਪੁੱਛਿਆ "ਜੋ ਸਿੰਘ ਤੁਸੀਂ ਇੱਥੇ ਬਿਠਾਏ ਹਨ, ਕੀ ਮੈਂ ਇਨ੍ਹਾਂ ਨੂੰ ਮਿਲ ਸਕਦਾ ਹਾਂ?" ਉਸ ਨੇ ਜਵਾਬ ਦਿੱਤਾ, ਸਾਨੂੰ ਹੁਕਮ ਨਹੀਂ ਹੈ।" ਮੈਂ ਉਸ ਨੂੰ ਦੱਸਿਆ ਕਿ ਇਹ ਸਾਡਾ ਆਪਣਾ ਹੀ ਸਟਾਫ਼ ਹੈ। ਇਹ ਸਾਡੇ ਹੀ ਸ੍ਰੀ ਦਰਬਾਰ ਸਾਹਿਬ ਅੰਦਰ ਡਿਊਟੀ 'ਤੇ ਸਨ। ਇਸ 'ਤੇ ਕਰਨਲ ਨੇ ਕਿਹਾ, "ਤੁਸੀਂ ਇਨ੍ਹਾਂ ਨੂੰ ਵੇਖ ਸਕਦੇ ਹੋ ਪਰ ਗੱਲ ਨਹੀਂ ਕਰ ਸਕਦੇ, ਜੇ ਬੋਲੋਗੇ, ਤਾਂ ਗੋਲੀ ਮਾਰ ਦਿਆਂਗੇ।"

ਇਨ੍ਹਾਂ ਵਿਚ ਬਹੁਤੇ ਸਿੰਘ ਸ਼ਹੀਦ ਬੁੰਗਾ ਬਾਬਾ ਦੀਪ ਸਿੰਘ ਜੀ ਪਾਸ ਬੈਠੇ ਸਨ। ਮੈਨੂੰ ਵੇਖ ਕੇ ਕਈ ਰੋਣ ਲੱਗੇ। ਕਈਆਂ ਨੇ ਕਿਹਾ ਕਿ ਸਾਨੂੰ ਪਾਣੀ ਤਾਂ ਪਿਲਵਾ ਦਿਓ। ਜੋ ਵੀ ਕੋਈ ਬੋਲਦਾ ਫੌਜੀ ਉਸ ਵਿਚਾਰੇ ਨੂੰ ਬੱਟ ਮਾਰਨ ਲੱਗਦੇ ਅਤੇ ਗਾਲ੍ਹਾਂ ਕੱਢਦੇ ਹੋਏ ਕਹਿੰਦੇ, ". . . ਪਾਨੀ ਮਾਂਗਤਾ ਹੈ!" ਮੈਂ ਕਰਨਲ ਨੂੰ ਕਿਹਾ ਕਿ ਲੋਕੀਂ ਪਾਣੀ ਪਿਲਾਉਣ ਵਾਸਤੇ ਛਬੀਲਾਂ ਲਗਾਉਂਦੇ ਹਨ। ਇਨ੍ਹਾਂ ਨੂੰ ਪਾਣੀ ਤਾਂ ਪਿਲਵਾ ਦਿਓ।

ਮੇਰੇ ਵੱਲੋਂ ਹੋਰ ਪੁੱਛਣ 'ਤੇ ਸਿੰਘ ਸਾਹਿਬ ਨੇ ਹੋਰ ਦੱਸਦਿਆਂ ਹੋਇਆਂ ਕਿਹਾ ਕਿ ਸ੍ਰੀ ਦਰਬਾਰ ਸਾਹਿਬ ਦੀਆਂ ਸਾਰੀਆਂ ਇਮਾਰਤਾਂ ਵਿਚ ਚਾਰੇ ਪਾਸੇ ਫੌਜ ਹੀ ਫੌਜ ਸੀ। ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਉਸ ਸਮੇਂ ਅੱਗ ਲੱਗੀ ਹੋਈ ਸੀ, ਸਾਰੀ ਪਰਕਰਮਾ ਦਾ ਬਹੁਤ ਬੁਰਾ ਹਾਲ ਸੀ। ਫਰਸ਼ ਸੰਗਤ ਦੇ ਖ਼ੂਨ ਨਾਲ ਲਾਲੋ-ਲਾਲ ਸੀ। ਸਾਰੀ ਜਗ੍ਹਾ ਗੋਲ਼ਾ-ਬਾਰੂਦ ਅਤੇ ਕੱਚ ਦੇ ਟੁੱਕੜਿਆਂ ਨਾਲ ਭਰੀ ਹੋਈ ਸੀ। ਕਿਤੇ ਪੈਰ ਰੱਖਣ ਨੂੰ ਵੀ ਥਾਂ ਨਹੀਂ ਸੀ। ਫੌਜੀ ਕਹਿਣ ਕਿ ਜੁੱਤੀ ਪਾ ਲਓ। ਮੈਂ ਕਿਹਾ ਕਿ ਮੈਂ ਤਾਂ ਇਵੇਂ ਹੀ ਨੰਗੇ ਪੈਰ ਅੰਦਰ ਜਾਵਾਂਗਾ।

ਛਬੀਲ ਵਾਲੇ ਮੋੜ 'ਤੇ ਉੱਪਰੋਂ ਕਿਸੇ ਫੌਜੀ ਨੇ ਮੇਰੇ 'ਤੇ ਗੋਲ਼ੀ ਚਲਾਈ, ਪਰ ਮੈਂ ਬਚ ਗਿਆ। ਮੈਨੂੰ ਲੈ ਕੇ ਆਏ ਫੌਜੀ ਕਹਿੰਦੇ ਰਹੇ ਕਿ "ਯੇਹ ਹੈੱਡ ਪੁਜਾਰੀ ਹੈ" ਪਰ ਇੱਥੇ ਕੋਈ ਕਿਸੇ ਦੀ ਨਹੀਂ ਸੁਣਦਾ ਸੀ। ਲਾਚੀ ਬੇਰ ਗੁਰਦੁਆਰੇ ਲਾਗੇ ਫਿਰ ਮੇਰੇ 'ਤੇ ਗੋਲ਼ੀ ਚਲਾਈ, ਜੋ ਬਿਲਕੁਲ ਹੀ ਮੇਰੇ ਲਾਗੇ ਫਰਸ਼ 'ਤੇ ਲੱਗੀ। ਲਾਚੀ ਬੇਰ ਲਾਗੇ ਸ੍ਰੀ ਅਕਾਲ ਤਖਤ ਸਾਹਿਬ ਦੇ ਵਿਹੜੇ ਵਿਚ ਲਾਸ਼ਾਂ ਹੀ ਲਾਸ਼ਾਂ ਸਨ। ਦਰਸ਼ਨੀ ਡਿਓੜੀ, ਝੰਡਾ ਬੁੰਗਾ, ਨਵੀਂ ਡਿਓੜੀ ਵਿਖੇ ਹਰ ਥਾਂ ਫੌਜੀ ਮਸ਼ੀਨ ਗੰਨਾਂ ਅਤੇ ਐਲ. ਐਮ. ਜੀ. ਫਿੱਟ ਕਰ ਕੇ ਪੋਜ਼ੀਸ਼ਨਾਂ ਲਈ ਬੈਠੇ ਸਨ। ਇਤਿਹਾਸਿਕ ਲਾਚੀ ਬੇਰ ਦਾ ਬੁਰਾ ਹਾਲ ਸੀ। ਲਾਗਲੇ ਪਾਲਕੀ ਸਾਹਿਬ ਵਾਲੇ ਕਮਰੇ ਵਿਚ ਰੁਮਾਲੇ ਆਦਿ ਬੁਰੀ ਤਰ੍ਹਾਂ ਖਿੱਲਰੇ ਪਏ ਸਨ। ਬੜੇ ਹੀ ਦੁਖ ਨਾਲ ਮੈਂ ਇੱਥੋਂ ਤਕ ਪੁੱਜਾ ਸੀ। ਦਰਸ਼ਨੀ ਡਿਓੜੀ ਹੇਠਾਂ ਅਤੇ ਉੱਪਰ ਭਾਰੀ ਗਿਣਤੀ ਵਿਚ ਫੌਜੀ ਬੂਟਾਂ ਸਮੇਤ ਹੀ ਖੜ੍ਹੇ ਸਨ ਅਤੇ ਬੀੜੀਆਂ ਸਿਗਰਟਾਂ ਪੀ ਰਹੇ ਸਨ। ਇਹ ਵੀ ਮੈਨੂੰ ਵੇਖ ਕੇ ਗਾਲ੍ਹਾਂ ਕੱਢਣ ਲੱਗੇ। "ਯੇ... ਕੌਣ ਹੈ?" ਸਾਰੇ ਹੀ ਫੌਜੀ ਇੰਨੀਆਂ ਗਾਲ੍ਹਾਂ ਕੱਢਦੇ ਸਨ ਕਿ ਮੈਂ ਦੱਸਣੋਂ ਵੀ ਅਸਮਰਥ ਹਾਂ ਦਹਿਲੀਜ਼ ਤੋਂ ਲੈ ਕੇ ਪੁਲ਼ ਤਕ ਦਰਸ਼ਨੀ ਡਿਓੜੀ ਦਾ ਮਲਬਾ ਖਿਲਰਿਆ ਪਿਆ ਸੀ। ਪੁਲ਼ 'ਤੇ ਵੀ ਭਾਰੀ ਗਿਣਤੀ ਵਿਚ ਗਾਰਦ ਤੈਨਾਤ ਸੀ। ਅੱਗੇ ਸ੍ਰੀ ਹਰਿਮੰਦਰ ਸਾਹਿਬ ਦੇ ਬਾਹਰ ਵੀ ਫੌਜੀ ਪਹਿਰਾ ਦੇ ਰਹੇ ਸਨ।

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਦਾ ਬਹੁਤ ਮਾੜਾ ਹਾਲ ਸੀ। ਅੰਦਰ ਜੋ ਵਿਛਾਈ (ਦਰੀ) ੫ ਜੂਨ ਨੂੰ ਹੋਈ ਸੀ, ਉਹ ੬ ਜੂਨ ਨੂੰ ਬਦਲੀ ਨਹੀਂ ਜਾ ਸਕੀ ਸੀ। ਗੋਲ਼ਾ-ਬਾਰੂਦ ਦਾ ਕੱਚ ਅੰਦਰ ਵੀ ਸੀ। ਦਰਬਾਰ ਦੇ ਅੰਦਰ

੫-੭ ਫੌਜੀ ਸਿੰਘ ਬੈਠੇ ਸਨ, ਇਕ ਗ੍ਰੰਥੀ, ਸੇਵਾਦਾਰ ਅਤੇ ਦੋ ਕਰਨਲ ਸਨ। ਉਨ੍ਹਾਂ ਮੈਨੂੰ ਦੱਸਿਆ ਕਿ ਜਰਨਲ ਸਾਹਿਬ ਤੁਹਾਨੂੰ ਉਡੀਕ ਕੇ ਹੁਣੇ ਗਏ ਹਨ। ਤੁਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਸ਼ਬਦ ਕੀਰਤਨ ਦਾ ਪ੍ਰਬੰਧ ਕਰੋ!"

ਮੈਨੂੰ ਦੂਜੇ ਗ੍ਰੰਥੀ ਸਾਹਿਬਾਨ ਗਿ. ਮੋਹਨ ਸਿੰਘ ਤੇ ਗਿ. ਪੂਰਨ ਸਿੰਘ ਨੇ ਦੱਸ ਦਿੱਤਾ ਸੀ ਕਿ ਪਾਵਨ ਬੀੜ ਸਾਹਿਬ ਨੂੰ ਗੋਲ਼ੀ ਲੱਗੀ ਹੈ।

ਇਹ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅੰਦਰ ਹੀ ਪ੍ਰਕਾਸ਼ ਸੀ। ਹਰਿ ਕੀ ਪੌੜੀ ਵਿਖੇ ਤਾਂ ਇਕ ਪਾਠੀ ਸਿੰਘ ਪਾਠ ਕਰ ਰਹੇ ਸੀ, ਖਿੜਕੀ 'ਤੇ ਗੋਲੀ ਲੱਗਣ ਨਾਲ, ਸ਼ੀਸ਼ਾ ਟੁੱਟ ਕੇ ਇਕ ਟੁੱਕੜਾ ਉਸ ਦੇ ਹੱਥ 'ਤੇ ਲੱਗਾ, ਜਿਸ ਦਾ ਖ਼ੂਨ ਰੁਮਾਲੇ 'ਤੇ ਲੱਗ ਗਿਆ ਸੀ। ਪਹਿਲੀ ਜੂਨ ਨੂੰ ਵੀ ਸੀ. ਆਰ. ਪੀ. ਨੇ ਸ੍ਰੀ ਦਰਬਾਰ ਸਾਹਿਬ 'ਤੇ ਚਾਰੇ ਪਾਸਿਓਂ ਵਹਿਸ਼ੀਆਨਾ ਫਾਇਰਿੰਗ ਕੀਤੀ ਸੀ। ਅਗਲੇ ਦਿਨ ਦੇ ਹਾਲਾਤ ਵੀ ਚੰਗੇ ਨਹੀਂ ਸਨ। ਅਸੀਂ ਪ੍ਰਧਾਨ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਸਲਾਹ ਕਰ ਕੇ ੪ ਜੂਨ ਸਵੇਰੇ ਸ੍ਰੀ ਅਕਾਲ ਤਖਤ ਸਾਹਿਬ ਅਤੇ ਪਰਕਰਮਾ ਦੇ ਸਾਰੇ ਗੁਰਦੁਆਰਾ ਸਾਹਿਬਾਨ ਵਿਖੇ ਅਖੰਡ ਪਾਠਾਂ ਦਾ ਭੋਗ ਪਾ ਕੇ ਪਾਵਨ ਬੀੜਾਂ ਦਾ ਸੁਖ-ਆਸਨ ਕਰ ਦਿੱਤਾ ਸੀ, ਪਰ ਹਰਿ ਕੀ ਪੌੜੀ ਵਿਖੇ ਅਖੰਡ ਪਾਠ ਜਾਰੀ ਰਿਹਾ ਸੀ। ਜਿਸ ਦਾ ਭੋਗ ਸਾਡੇ ਸਿੰਘਾਂ ਨੇ ਸਵੇਰੇ ੬ ਜੂਨ ਨੂੰ ਪਾਇਆ। ਕਰਫਿਊ ਤੇ ਫੌਜੀ ਹਮਲੇ ਕਾਰਨ ਕਈ ਡਿਊਟੀ ਵਾਲੇ ਸਿੰਘ ਅੰਦਰ ਨਹੀਂ ਆ ਸਕੇ ਸਨ, ਜਿਸ ਕਰਕੇ ਭਾਈ ਹਰਪਾਲ ਸਿੰਘ ਅਖੰਡ ਪਾਠੀ ਲਗਾਤਾਰ ੮-੮, ੧੦-੧੦ ਘੰਟੇ ਡਿਊਟੀ ਦਿੰਦੇ ਰਹੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਕਰਨ ਲਈ ਵਿਛਾਈ ਅਤੇ ਰੁਮਾਲੇ ਗੁਰਦੁਆਰਾ ਸ਼ਹੀਦ ਗੰਜ ਬਾਬਾ ਦੀਪ ਸਿੰਘ ਤੋਂ ਲਿਆ ਕੇ ਲਗਪਗ ੬ ਜੂਨ ੭:੩੦ ਵਜੇ ਪ੍ਰਕਾਸ਼ ਕੀਤਾ ਗਿਆ। ਸ੍ਰੀ ਹਰਿਮੰਦਰ ਸਾਹਿਬ ਅੰਦਰਲੇ ਦੋ ਕਰਨਲਾਂ (ਸ਼ਮਿੰਦਰ ਸਿੰਘ ਤੇ ਸ਼ਰਮਾ) ਨੇ ਜਦੋਂ ਮੈਨੂੰ ਕਿਹਾ ਕਿ ਸ਼ਬਦ ਕੀਰਤਨ ਦਾ ਪ੍ਰਬੰਧ ਕਰੋ, ਤਾਂ ਮੈਂ ਕਿਹਾ ਕਿ ਇਸ ਮੰਤਵ ਲਈ ਕਾਫੀ ਸਟਾਫ਼ ਚਾਹੀਦਾ ਹੈ। ਉਹ ਆਖਣ ਲੱਗੇ ਕਿ ਸਟਾਫ਼ ਹੁਣ ਕਿੱਥੋਂ ਲਿਆਈਏ? ਮੈਂ ਉਨ੍ਹਾਂ ਨੂੰ ਦੱਸਿਆ ਕਿ ਪਰਕਰਮਾ ਵਿਚ ਤੁਸੀਂ ਜੋ ਸਿੰਘ ਬਿਠਾਏ ਹਨ, ਇਸ ਵਿਚ ਸਾਡੇ ਬਹੁਤ ਸਾਰੇ ਮੁਲਾਜ਼ਮ ਹਨ, ਇਨ੍ਹਾਂ ਨੂੰ ਛਡਾ ਦਿਉ। ਉਹ ਮੰਨ ਗਏ ਅਤੇ ਮੈਨੂੰ ਲੈ ਕੇ ਉੱਧਰ ਆਏ। ਮੈਂ ਸਟਾਫ਼ ਮੈਂਬਰਾਂ ਬਾਰੇ ਦੱਸਦਾ ਰਿਹਾ, ਉਹ ਸਭ ਤੋਂ ਪਹਿਲਾਂ ਉਸ ਦੇ ਹੱਥ ਸੁੰਘਦੇ ਸਨ। ਮੈਂ ਹੈਰਾਨ ਹੋ ਕੇ ਪੁੱਛਿਆ ਕਿ ਤੁਸੀਂ ਹੱਥ ਕਿਉਂ ਸੁੰਘਦੇ ਸੀ? ਮੈਨੂੰ ਵੀ ਉਦੋਂ ਹੀ ਪਤਾ ਲੱਗਾ ਕਿ ਜਿਸ ਹੱਥ ਨਾਲ ਗੋਲੀ ਚੱਲਦੀ ਰਹੀ ਹੋਵੇ, ਉਨ੍ਹਾਂ ਨੂੰ ਸੁੰਘ ਕੇ ਪਤਾ ਲੱਗ ਜਾਂਦਾ ਹੈ। ਉਂਗਲੀਆਂ ਵੇਖ ਕੇ ਪਤਾ ਲੱਗ ਜਾਂਦਾ ਹੈ। ਪੰਦਰਾਂ ਕੁ ਸਿੰਘਾਂ ਨੂੰ ਇਨ੍ਹਾਂ ਨੇ ਮੇਰੇ ਕਹਿਣ 'ਤੇ ਛੱਡ ਦਿੱਤਾ (ਬਾਕੀ ਦੇ ਕੈਦੀ ਬਣਾ ਕੇ ਕੈਂਪ ਵਿਚ ਭੇਜ ਦਿੱਤੇ) ਦੋ-ਢਾਈ ਵਜੇ

ਦਾ ਸਮਾਂ ਹੋਵੇਗਾ, ਜਦ ਕੀਰਤਨ ਦਾ ਪ੍ਰਬੰਧ ਹੋਇਆ। ਇਨ੍ਹਾਂ ਵਿਚ ਹਜ਼ੂਰੀ ਰਾਗੀ ਭਾਈ ਮਹਿੰਦਰ ਸਿੰਘ ਨਾਲ ਤਬਲਾ ਵਜਾਉਣ ਵਾਲਾ ਸਿੰਘ ਭਾਈ ਗੁਰਚਰਨ ਸਿੰਘ ਵੀ ਸੀ, ਜੋ ਖ਼ੁਦ ਵੀ ਕੀਰਤਨ ਕਰ ਲੈਂਦਾ ਸੀ। ਇਕ ਸੂਰਮਾ ਸਿੰਘ ਭਾਈ ਚਰਨਜੀਤ ਸਿੰਘ ਜੋ ਤਬਲਾ ਵਜਾ ਲੈਂਦਾ ਸੀ ਅਤੇ ਸੰਤ ਭਿੰਡਰਾਂਵਾਲੇ ਦਾ ਰਾਗੀ ਭਾਈ ਹਰਭਜਨ ਸਿੰਘ ਸੀ। ਪਹਿਲੇ ਕਈ ਦਿਨ ਇਹ ਕੀਰਤਨ ਕਰਦੇ ਰਹੇ।

ਸ੍ਰੀ ਦਰਬਾਰ ਸਾਹਿਬ ਦੇ ਅਰਦਾਸੀਏ ਭਾਈ ਹਰਪਾਲ ਸਿੰਘ ਇਹ ਸਾਰੇ ਪਹਿਲਾਂ ਕਈ ਦਿਨ ਮੇਰੇ ਘਰ ਰਹੇ। ਇਨ੍ਹਾਂ ਨੂੰ ਛੁਡਾ ਕੇ ਪਹਿਲਾਂ ਹੀ ਆਪਣੇ ਘਰ ਲੈ ਕੇ ਗਿਆ। ਕਈਆਂ ਦੇ ਕੱਪੜਿਆਂ 'ਤੇ ਖ਼ੂਨ ਲੱਗਾ ਸੀ। ਇਨ੍ਹਾਂ ਇਸ਼ਨਾਨ ਕੀਤਾ, ਕੱਪੜੇ ਧੋਤੇ-ਬਦਲੇ, ਕਈਆਂ ਨੂੰ ਮੈਂ ਆਪਣੇ ਕੱਪੜੇ ਦਿੱਤੇ।

ਉਨ੍ਹਾਂ ਆਪਣੀ ਗੱਲ ਜਾਰੀ ਰੱਖਦਿਆਂ ਆਖਿਆ ਕਿ ੭ ਜੂਨ ਨੂੰ ਹੀ ਬਿਜਲੀ ਵਾਲੇ ਅਤੇ ਰੇਡੀਓ ਵਾਲੇ ਆ ਗਏ ਸਨ। ਉਨ੍ਹਾਂ ਤਾਰਾਂ ਆਦਿ ਫਿੱਟ ਕਰ ਲਈਆਂ। ਮਿਲਟਰੀ ਵਾਲੇ ਲਾਗੇ ਕਿਸੇ ਹਿੰਦੂ ਸੱਜਣ ਤੋਂ ਉਸ ਦਾ ਲਾਊਡ ਸਪੀਕਰ ਵੀ ਲੈ ਕੇ ਆਏ ਸਨ, ਜੋ ਅਸੀਂ ਬਾਅਦ ਵਿਚ ਵਾਪਸ ਕੀਤਾ। ਸਰੋਵਰ ਵਿਚ ਵੀ ੧੦-੧੨ ਲਾਸ਼ਾਂ ਤੈਰ ਰਹੀਆਂ ਸਨ। ਮੈਂ ੭ ਜੂਨ ਨੂੰ ਵੇਖਿਆ ਸੀ ਕਿ ਇਕ ਸਿੰਘ ਨੇ ਪਰਕਰਮਾ ਦੇ ਕਿਸੇ ਕਮਰੇ ਵਿੱਚੋਂ ਦੌੜ ਕੇ ਸਰੋਵਰ ਵਿਚ ਛਾਲ ਮਾਰ ਦਿੱਤੀ। ਫੌਜੀਆਂ ਨੇ ਸਰੋਵਰ ਵਿਚ ਹੀ ਉਸ 'ਤੇ ਗੋਲ਼ੀਆਂ ਚਲਾਈਆਂ।

੭ ਜੂਨ ਨੂੰ ਸਾਨੂੰ ਪਤਾ ਲੱਗਾ ਸੀ ਕਿ ਸੰਤ ਜਰਨੈਲ ਸਿੰਘ ਦੀ ਲਾਸ਼ ਘੰਟਾ ਘਰ ਵਾਲੀ ਡਿਓੜੀ ਵਿਚ ਰੱਖੀ ਹੈ, ਪਰ ਫੌਜ ਨੇ ਸਾਨੂੰ ਉੱਧਰ ਜਾਣ ਹੀ ਨਹੀਂ ਦਿੱਤਾ। ਮੈਂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਉੱਤੋਂ ਉਨ੍ਹਾਂ ਦੇ ਭਰਾ ਸ. ਹਰਚਰਨ ਸਿੰਘ ਰੋਡੇ ਨੂੰ ਸੰਤ ਜਰਨੈਲ ਸਿੰਘ ਦੀ ਲਾਸ਼ ਦੇ ਕੋਲ ਖੜ੍ਹਿਆਂ ਦੇਖਿਆ।

ਜਿਸ ਦਿਨ ਗਿਆਨੀ ਜੀ ਆਏ, ਉਸ ਦਿਨ ਸਵੇਰੇ ਕੁਝ ਫੌਜੀ ਮੈਨੂੰ ਲੰਗਰ ਦੀ ਬਿਲਡਿੰਗ ਵੱਲ ਲੈ ਗਏ। ਇਸ ਦੀਆਂ ਸਾਰੀਆਂ ਮੰਜ਼ਲਾਂ ਵਿਚ ਫੌਜੀ ਹੀ ਫੌਜੀ ਸੀ। ਇੱਥੇ ਡੋਗਰਾ ਰੈਜਮੈਂਟ ਸੀ। ਕਰਨਲ ਬਾਜਵਾ ਅਤੇ ਇਕ ਹੋਰ ਕਰਨਲ ਮੈਨੂੰ ਕਿਹਾ ਕਿ, ਰਾਮਗੜ੍ਹੀਆ ਬੁੰਗਾ ਵਿਚ ਕੁਝ ਅੱਤਵਾਦੀ ਹਨ, ਉਹ ਸਾਡੇ ਕੈਪਟਨ ਡਾਕਟਰ ਨੂੰ ਚੁੱਕ ਕੇ ਅੰਦਰ ਲੈ ਗਏ ਹਨ। ਉਹ ਕਹਿੰਦੇ ਹਨ ਕਿ ਜੇਕਰ ਪੰਜ ਸਿੰਘ ਸਾਹਿਬਾਨ ਸਾਨੂੰ ਕਹਿ ਦੇਣ ਤਾਂ ਅਸੀਂ ਹਥਿਆਰ ਸੁੱਟ ਦੇਵਾਂਗੇ। ਮੇਰੇ ਨਾਲ ਗਿਆਨੀ ਪੂਰਨ ਸਿੰਘ ਵੀ ਸਨ। ਦੋ ਸਿੰਘ ਬੁੰਗੇ ਦੇ ਬਾਹਰ ਪਿੱਠਾਂ ਜੋੜ ਕੇ ਹੱਥ ਬੰਨ੍ਹ ਕੇ ਬਿਠਾਏ ਹੋਏ ਸਨ। ਅਸੀਂ ਉਨ੍ਹਾਂ (ਫੌਜੀਆਂ) ਨੂੰ ਪੁੱਛਿਆ ਕਿ ਜੇਕਰ ਇਹ ਹਥਿਆਰ ਸੁੱਟ ਦੇਣ ਤਾਂ ਤੁਸੀਂ ਗੋਲ਼ੀ ਤਾਂ ਨਹੀਂ ਮਾਰੋਗੇ? ਉਹ ਕਹਿਣ ਲੱਗੇ ਕਿ ਜੇ ਸਾਡੇ ਬੰਦੇ ਇਨ੍ਹਾਂ ਨੇ ਨਹੀਂ ਮਾਰੇ ਤਾਂ ਗੋਲ਼ੀ ਨਹੀਂ ਮਾਰਾਂਗੇ।

ਬੁੰਗਾ ਰਾਮਗੜ੍ਹੀਆ ਵਿਚ ਬਾਬਾ ਖੜਕ ਸਿੰਘ ਜੀ ਦੇ ਡੇਰੇ ਵੱਲ ਦੀ ਅਸੀਂ

ਲਾਊਡ ਸਪੀਕਰ ਰਾਹੀਂ ਉਨ੍ਹਾਂ ਸਿੰਘਾਂ ਨੂੰ ਪੁੱਛਿਆ ਕਿ ਜੇ ਕੋਈ ਫੌਜੀ ਪਕੜੇ ਹਨ ਤਾਂ ਉਨ੍ਹਾਂ ਨੂੰ ਛੱਡ ਦਿਓ, ਬਾਹਰ ਆ ਜਾਓ। ਇਹ ਤੁਹਾਨੂੰ ਗੋਲ਼ੀ ਨਹੀਂ ਮਾਰਨਗੇ; ਹੇਠੋਂ ਉਨ੍ਹਾਂ ਦੀ ਅਵਾਜ਼ ਤਾਂ ਆ ਰਹੀ ਸੀ, ਪਰ ਕੁਝ ਸਮਝ ਨਹੀਂ ਆ ਰਿਹਾ ਸੀ। ਉਨ੍ਹਾਂ ਇਹ ਕਿਹਾ ਕਿ ਸਾਡੇ ਪਾਸ ਕੋਈ ਬੰਦਾ ਨਹੀਂ। ਇਸ 'ਤੇ ਕਰਨਲ ਕਹਿਣ ਲੱਗੇ ਤੁਸੀਂ ਜਾਓ। ਅਸੀਂ ਇਨ੍ਹਾਂ ਨੂੰ ਆਪੇ ਸਾਂਭ ਲਵਾਂਗੇ। ਗਿਆਨੀ ਜੈਲ ਸਿੰਘ ਦੇ ਆਉਣ ਦਾ ਸਮਾਂ ਹੋ ਰਿਹਾ ਸੀ।

੮ ਜੂਨ ਨੂੰ ਗਿਆਨੀ ਜੈਲ ਸਿੰਘ ਨੇ ਆਉਣਾ ਸੀ। ਇਨ੍ਹਾਂ (ਫੌਜ) ਨੇ ਘੰਟਾ-ਘਰ ਵਾਲੇ ਪਾਸੇ ਡਿਓੜੀ ਤੋਂ ਲੈ ਕੇ ਸਿੱਧੇ ਰਸਤੇ (ਬਾਬਾ ਬੁੱਢਾ ਜੀ ਦੀ ਬੇਰੀ ਵੱਲ) ਪਰਕਰਮਾ ਵਿੱਚੋਂ ਲਾਸ਼ਾਂ ਚੁੱਕ ਦਿੱਤੀਆਂ। ਪਰ ਬਾਕੀ ਸਾਰੇ ਪਾਸੇ ਲਾਸ਼ਾਂ ਪਈਆਂ ਸਨ। ਗਿਆਨੀ ਜੈਲ ਸਿੰਘ ਆਏ ਤਾਂ ਉਨ੍ਹਾਂ ਦੇ ਕਿਸੇ ਕਰਮਚਾਰੀ ਨੇ ਉਨ੍ਹਾਂ 'ਤੇ ਛੱਤਰੀ ਤਾਣੀ ਹੋਈ ਸੀ, ਮੈਂ ਸੇਵਾਦਾਰ ਭੇਜਿਆ ਕਿ ਛੱਤਰੀ ਬੰਦ ਕਰੋ। ਉਸ ਨੇ ਬੰਦ ਕਰ ਦਿੱਤੀ।

ਗਿਆਨੀ ਜੈਲ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਮੱਥਾ ਟੇਕਿਆ। ਉਨ੍ਹਾਂ ਨੇ ਕਿਸੇ ਅਫ਼ਸਰ ਨੂੰ ਕਿਹਾ ਕਿ ਮੈਨੂੰ ਗਿਆਨੀ ਸਾਹਿਬ ਸਿੰਘ ਨਾਲ ਮਿਲਾਓ। ਗਿਆਨੀ ਜੈਲ ਸਿੰਘ ਨੇ ਸਭ ਤੋਂ ਪਹਿਲੋਂ ਮੈਥੋਂ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਗਿਆਨੀ ਕਿਰਪਾਲ ਸਿੰਘ ਬਾਰੇ ਪੁੱਛਿਆ। ਮੈਂ ਉਨ੍ਹਾਂ ਨੂੰ ਦੱਸਿਆ ਕਿ ਉਹ ਠੀਕ-ਠਾਕ ਹਨ। ਮੈਂ ਉਨ੍ਹਾਂ ਨੂੰ ਦੱਸਿਆ ਕਿ ਫੌਜੀ ਨੰਗੇ ਸਿਰ ਬੂਟਾਂ ਸਮੇਤ ਹੀ ਅੰਦਰ ਹਨ। ਬੀੜੀ-ਸਿਗਰਟ ਅਤੇ ਸ਼ਰਾਬਾਂ ਪੀ ਰਹੇ ਹਨ। ਇਨ੍ਹਾਂ ਦਾ ਰਵੱਈਆ ਬੜਾ ਹੀ ਬਦਤਮੀਜ਼ੀ ਵਾਲਾ ਹੈ। ਜਿਸ ਵੀ ਸਿੰਘ ਨੂੰ ਕਿਤੇ ਵੇਖਦੇ ਹਨ, ਗੋਲ਼ੀ ਮਾਰ ਦਿੰਦੇ ਹਨ। ਸੈਂਕੜੇ ਹੀ ਨਿਰਦੋਸ਼ ਸਿੰਘਾਂ ਨੂੰ ਮਾਰਿਆ ਹੈ। ਪਾਵਨ ਅਸਥਾਨਾਂ ਅਤੇ ਸਰੋਵਰ ਦੀ ਬੇਅਦਬੀ ਕਰਦੇ ਰਹੇ ਹਨ। ਮੁਗ਼ਲਾਂ ਤੋਂ ਵੀ ਵੱਧ ਜ਼ੁਲਮ ਕੀਤੇ ਹਨ। ਇਹ ਸਭ ਜ਼ੁਲਮ ਤੁਹਾਡੇ ਹੁੰਦਿਆਂ; ਇਕ ਸਿੱਖ ਰਾਸ਼ਟਰਪਤੀ ਦੇ ਹੁੰਦਿਆਂ ਹੋਏ।

ਗਿਆਨੀ ਜੀ ਨੇ ਦੱਸਿਆ ਕਿ ਇੰਦਰਾ ਗਾਂਧੀ ਨੇ ਮੈਨੂੰ ਕੁਝ ਦੱਸਿਆ ਨਹੀਂ ਸੀ। ਉਹ ਕਹਿਣ ਲੱਗੇ, ਮੈਂ ਕੱਲ ੭ ਜੂਨ ਨੂੰ ਆਉਣਾ ਸੀ, ਅੱਜ ਵੀ ਬੜੀ ਮੁਸ਼ਕਲ ਨਾਲ ਆਇਆ ਹਾਂ।

ਗਿਆਨੀ ਜੈਲ ਸਿੰਘ ਨੂੰ ਮੈਂ ਦੱਸਿਆ ਸੀ ਕਿ ਫੌਜੀ ਸਾਡੇ ਸਟਾਫ਼ ਅਤੇ ਮੇਰੇ ਨਾਲ ਬੜੀ ਬਕਵਾਸ ਕਰਦੇ ਹਨ, ਬਦਕਲਾਮੀ ਕਰਦੇ ਹਨ, ਸਾਨੂੰ ਡਿਊਟੀ ਕਰਨੀ ਵੀ ਔਖੀ ਹੈ। ਸਾਨੂੰ ਵੀ ਗ੍ਰਿਫ਼ਤਾਰ ਕਰ ਲਓ। ਉਨ੍ਹਾਂ ਨੇ ਉਸੇ ਵੇਲੇ ਚਾਰੇ ਜਰਨੈਲਾਂ, ਸੁੰਦਰ ਜੀ, ਦਿਆਲ, ਬਰਾੜ ਤੇ ਜਮਵਾਲ ਨੂੰ ਕਿਹਾ ਕਿ ਇਨ੍ਹਾਂ ਦੀ ਪੂਰੀ ਸੁਰੱਖਿਆ ਦਾ ਪ੍ਰਬੰਧ ਕਰੋ।

ਮੈਂ ਗਿਆਨੀ ਜੈਲ ਸਿੰਘ ਨੂੰ ਦੱਸਿਆ ਕਿ ਫੌਜ ਨੇ ਕੰਪਲੈੱਕਸ ਵਿਚ ਅਤੇ ਲਾਗੇ

ਸਾਡੇ ਸਟਾਫ਼ ਦੇ ਇੱਥੋਂ ਤਕ ਕਿ ਗ੍ਰੰਥੀ ਸਿੰਘਾਂ ਦੇ ਘਰ ਲੁੱਟ ਲਏ ਹਨ। ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਨੂੰ ਬਹੁਤ ਹੀ ਮਾਰਿਆ ਹੈ ਅਤੇ ਗ੍ਰਿਫ਼ਤਾਰ ਕਰ ਕੇ ਲੈ ਗਏ ਹਨ। ਇਹ ਪਿਛਲੇ ਬਜ਼ਾਰ ਨੂੰ ਸਾੜਨਾ ਚਾਹੁੰਦੇ ਹਨ। ਜੇ ਗਿਆਨੀ ਜੈਲ ਸਿੰਘ ਨਾ ਆਉਂਦੇ ਤਾਂ ਫੌਜ ਨੇ ਉਸ ਦਿਨ ਜਾਂ ਅਗਲੇ ਦਿਨ ਉਨ੍ਹਾਂ ਦੀ ਗਲੀ ਅਤੇ ਲਾਗਲੇ ਕੌਲਸਰ ਬਜ਼ਾਰ ਨੂੰ ਵੀ ਅੱਗ ਲਗਾ ਦੇਣੀ ਸੀ, ਮੇਰੇ ਕਹਿਣ 'ਤੇ ਗਿਆਨੀ ਜੈਲ ਸਿੰਘ ਨੇ ਕਿਹਾ ਅੱਗੋਂ ਕੋਈ ਬਿਲਡਿੰਗ ਨੂੰ ਅੱਗ ਨਹੀਂ ਲੱਗਣੀ ਚਾਹੀਦੀ।

ਗਿਆਨੀ ਜੈਲ ਸਿੰਘ ਨੇ ਗੋਲ਼ੀ ਲੱਗੀ ਬੀੜ ਦੇ ਵੀ ਦਰਸ਼ਨ ਕੀਤੇ। ਉਨ੍ਹਾਂ ਨੇ ਅੰਦਰ ਦੀ ਹਾਲਤ ਵੇਖ ਲਈ ਸੀ। ਦਿੱਲੀ ਜਾ ਕੇ ਇਕ ਛੋਟੀ ਪੇਟੀ ਰੁਮਾਲਿਆਂ ਦੀ ਭੇਜੀ। ਮੈਂ ਸੋਚਿਆ ਕਿ ਭਾਵੇਂ ਗਿਆਨੀ ਜੈਲ ਸਿੰਘ ਇਕ ਸਿੱਖ ਹਨ, ਪਰ ਰੁਮਾਲੇ ਤਾਂ ਸਰਕਾਰੀ ਹਨ। ਇਸ ਲਈ ਨਹੀਂ ਵਰਤੇ।

ਅੱਗੇ ਹੋਰ ਗੱਲਬਾਤ ਜਾਰੀ ਰੱਖਦੇ ਹੋਏ ਸਿੰਘ ਸਾਹਿਬ ਨੇ ਦੱਸਿਆ ਕਿ ਸ. ਭਾਨ ਸਿੰਘ ਅਤੇ ਸ. ਅਬਨਾਸ਼ੀ ਸਿੰਘ ਨੂੰ ਫੌਜੀ ਅਧਿਕਾਰੀ ਕੈਂਪ ਤੋਂ ਸ੍ਰੀ ਦਰਬਾਰ ਸਾਹਿਬ ਲਿਆਉਂਦੇ ਸਨ। ਉਨ੍ਹਾਂ ਨੂੰ ੮ ਜੂਨ ਨੂੰ ਲਿਆਏ ਸਨ। ਕੇਂਦਰੀ ਮੰਤਰੀ ਬੂਟਾ ਸਿੰਘ ੯ ਜੂਨ ਨੂੰ ਪਹਿਲੀ ਵਾਰ ਇੱਥੇ ਆਇਆ। ਫਿਰ ਤਾਂ ਲਗਪਗ ਹਰ ਰੋਜ਼ ਹੀ ਆਉਂਦਾ ਰਿਹਾ। ੯ ਜੂਨ ਨੂੰ ਮੈਂ, ਗਿਆਨੀ ਕਿਰਪਾਲ ਸਿੰਘ ਜੀ, ਸ. ਭਾਨ ਸਿੰਘ ਅਤੇ ਅਬਿਨਾਸ਼ੀ ਸਿੰਘ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਬੈਠ ਕੇ ਬੂਟਾ ਸਿੰਘ ਨਾਲ ਪ੍ਰਬੰਧਾਂ ਬਾਰੇ ਵਿਚਾਰ-ਵਟਾਂਦਰਾ ਕੀਤਾ ਫਿਰ ਤਾਂ ਤੋਸ਼ਾਖਾਨਾ, ਕੇਂਦਰੀ ਸਿੱਖ ਅਜਾਇਬ ਘਰ ਅਤੇ ਇਤਿਹਾਸਿਕ ਸ਼ਸਤਰਾਂ ਬਾਰੇ ਕਮੇਟੀਆਂ ਬਣ ਗਈਆਂ ਤੇ ਹੌਲੀ-ਹੌਲੀ ਪ੍ਰਬੰਧ ਵਿਚ ਸੁਧਾਰ ਕਰਦੇ ਗਏ। ਮੈਂ ੭ ਜੂਨ ਨੂੰ ਹੀ ਮਿਲਟਰੀ ਅਧਿਕਾਰੀਆਂ ਨੂੰ ਕਹਿ ਦਿੱਤਾ ਸੀ ਕਿ ਅਸੀਂ ਪੰਜ ਸਿੰਘ ਸਾਹਿਬਾਨ ਇਕੱਠੇ ਹੋ ਕੇ ਕੋਈ ਫੈਸਲਾ ਕਰ ਸਕਦੇ ਹਾਂ। ੧੯ ਜੂਨ ਤਕ ਅਸੀਂ ਸਾਰੇ ਸਿੰਘ ਸਾਹਿਬਾਨ ਇੱਥੇ ਇਕੱਠੇ ਹੋ ਗਏ ਸੀ।

ਪੰਜਾਬ ਦੇ ਹਾਲਾਤ ਬੜੇ ਹੀ ਭਿਆਨਕ ਸਨ। ਗਿਆਨੀ ਕਿਰਪਾਲ ਸਿੰਘ ਜੀ ਟੀ. ਵੀ 'ਤੇ ਬਿਆਨ ਪੜ੍ਹ ਚੁੱਕੇ ਸਨ। ਆਪਣੇ ਪ੍ਰਬੰਧਕਾਂ (ਸ. ਭਾਨ ਸਿੰਘ ਤੇ ਸ. ਅਬਨਾਸ਼ੀ ਸਿੰਘ ਹੋਰਾਂ) ਦੀ ਸਲਾਹ 'ਤੇ ਹੀ ਮੈਂ ਬਿਆਨ ਦਿੱਤਾ ਸੀ ਤਾਂ ਜੋ ਹਾਲਾਤ ਨਾਰਮਲ ਹੋਣ ਵਿਚ ਕੁਝ ਸਹਾਇਤਾ ਹੋ ਸਕੇ। ਵੈਸੇ ਫੌਜੀ ਅਧਿਕਾਰੀ ਪਹਿਲਾਂ ਬਿਆਨ ਚੈੱਕ ਕਰਦੇ ਸਨ। ੨੯ ਸਤੰਬਰ ਨੂੰ ਕੰਪਲੈੱਕਸ ਸਾਡੇ ਹਵਾਲੇ ਕੀਤਾ ਸੀ। ਪਹਿਲੀ ਅਕਤੂਬਰ ਤੋਂ ਪਵਿੱਤਰ ਮਰਯਾਦਾ ਜਿਨ੍ਹਾਂ ਵਿਚ ਫੌਜੀ ਹਮਲੇ ਕਾਰਨ ਵਿਘਨ ਪੈ ਗਿਆ ਸੀ, ਬਹਾਲ ਕੀਤੀ ਗਈ। ਹਰਿ ਕੀ ਪੌੜੀ ਵਿਖੇ ਸਭ ਤੋਂ ਪਹਿਲਾਂ ਅਖੰਡ ਪਾਠ ਮੇਰੇ ਵੱਲੋਂ ਹੀ ਰਖਵਾਇਆ ਗਿਆ ਸੀ ਪਰ ਸ੍ਰੀ ਅਕਾਲ ਤਖਤ ਸਾਹਿਬ ੫ ਜੂਨ ਤੋਂ ਲੈ ਕੇ ੧ ਅਕਤੂਬਰ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਹੋਇਆ। ■

# ਗੁਰਦੁਆਰਾ ਸ੍ਰੀ ਰੀਠਾ ਸਾਹਿਬ

*-ਡਾ. ਪਰਮਵੀਰ ਸਿੰਘ**

ਗੁਰਦੁਆਰਾ ਸ੍ਰੀ ਰੀਠਾ ਸਾਹਿਬ ਗੁਰੂ ਨਾਨਕ ਦੇਵ ਜੀ ਦੀ ਚਰਨ-ਛੋਹ ਪ੍ਰਾਪਤ ਅਸਥਾਨ ਹੈ। ਨਾਨਕਮਤਾ ਦੇ ਦਰਸ਼ਨ ਕਰਨ ਲਈ ਜਾਣ ਵਾਲੀ ਸੰਗਤ ਅਕਸਰ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਵੀ ਚਲੀ ਜਾਂਦੀ ਹੈ। ਟਨਕਪੁਰ ਚੰਪਾਵਤ ਰਾਹੀਂ ਨਾਨਕਮਤਾ ਤੋਂ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਜਾਣ ਦਾ ਲਗਪਗ ੧੯੫ ਕਿਲੋਮੀਟਰ ਰਸਤਾ ਭਾਵੇਂ ਕੁਝ ਲੰਮਾ ਪੈਂਦਾ ਹੈ, ਪਰ ਇਸੇ ਨੂੰ ਵਧੇਰੇ ਸੁਰੱਖਿਅਤ ਅਤੇ ਸੁਖਦਾਈ ਮੰਨਿਆ ਜਾਂਦਾ ਹੈ। ਇਸ ਅਸਥਾਨ 'ਤੇ ਜਾਣ ਲਈ ਪਹਾੜ ਦੇ ਨਾਲ-ਨਾਲ ਸੜਕੀ ਮਾਰਗ ਮੌਜੂਦ ਹੈ, ਪਰ ਕਿਸੇ ਸਮੇਂ ਇੱਥੋਂ ਤਕ ਪੁੱਜਣ ਲਈ ਬਹੁਤ ਹੀ ਮੁਸ਼ੱਕਤ ਕਰਨੀ ਪੈਂਦੀ ਸੀ। ਇਸ ਅਸਥਾਨ 'ਤੇ ਜੋਗੀ ਢੇਰ ਨਾਥ ਦੇ ਮੰਦਰ ਦੇ ਨਾਲ ਹੀ ਇਕ ਸੁੰਦਰ ਅਤੇ ਵਿਸ਼ਾਲ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

ਕਿਹਾ ਜਾਂਦਾ ਹੈ ਕਿ ਇਸ ਅਸਥਾਨ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਗੀ ਢੇਰ ਨਾਥ ਨਾਲ ਵਿਚਾਰ-ਚਰਚਾ ਹੋਈ ਸੀ ਅਤੇ ਜਦੋਂ ਉਹ ਇਸ ਵਿਚਾਰ-ਚਰਚਾ ਵਿਚ ਹਾਰ ਗਿਆ ਤਾਂ ਉਹ ਆਪਣੇ ਮੁੱਖ ਡੇਰੇ 'ਤੇ ਜਾ ਕੇ ਜਿਉਂਦਾ ਹੀ ਸਮਾਧੀ ਲੈ ਗਿਆ ਸੀ। ਇਹ ਡੇਰਾ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਤੋਂ ਨਾਨਕਮਤਾ ਜਾਂਦੇ ਹੋਏ ਲਗਪਗ ੫੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਜਦੋਂ ਇਸ ਡੇਰੇ ਵਿਖੇ ਪੁੱਜੇ ਤਾਂ ਕੁਝ ਜੋਗੀਆਂ ਨਾਲ ਮੁਲਾਕਾਤ ਹੋਈ ਜਿਹੜੇ ਇਹ ਤਾਂ ਮੰਨਦੇ ਹਨ ਕਿ ਜੋਗੀ ਢੇਰ ਨਾਥ ਦੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮੁਲਾਕਾਤ ਹੋਈ ਸੀ ਅਤੇ ਇਹ ਉਸਦਾ ਜਿਉਂਦੇ ਹੀ ਸਮਾਧੀ ਲੈ ਲੈਣ ਵਾਲਾ ਸਥਾਨ ਹੈ, ਪਰ ਉਹ ਇਸਦਾ ਕਾਰਨ ਗੁਰੂ ਜੀ ਨਾਲ ਹੋਈ ਵਿਚਾਰ ਚਰਚਾ ਨੂੰ ਨਹੀਂ ਮੰਨਦੇ।

ਸਿੱਖ ਸਰੋਤਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਸ ਅਸਥਾਨ 'ਤੇ ਜੋਗੀਆਂ ਨਾਲ ਹੋਈ ਵਿਚਾਰ-ਚਰਚਾ ਦਾ ਜ਼ਿਕਰ ਤਾਂ ਮਿਲਦਾ ਹੈ ਪਰ ਇਨ੍ਹਾਂ ਵਿੱਚੋਂ ਕਿਹੜਾ ਪ੍ਰਮੁੱਖ ਜੋਗੀ ਗੁਰੂ ਜੀ ਨਾਲ ਗੋਸਟਿ ਕਰਨ ਲਈ ਆਇਆ ਸੀ, ਉਸ ਸੰਬੰਧੀ ਸਪੱਸ਼ਟ ਜਾਣਕਾਰੀ ਨਹੀਂ ਮਿਲਦੀ। ਇੱਥੇ ਵਾਪਰੀ ਘਟਨਾ ਸੰਬੰਧੀ ਜਿਹੜੀ ਸਾਖੀ ਸਭ ਤੋਂ ਵਧੇਰੇ ਪ੍ਰਚਲਿਤ ਹੈ ਉਸ ਵਿਚ ਦੱਸਿਆ ਜਾਂਦਾ ਹੈ ਕਿ ਗੁਰੂ ਜੀ ਇਸ ਅਸਥਾਨ 'ਤੇ ਪੁੱਜੇ ਤਾਂ ਰੀਠੇ ਦੇ ਇਕ ਰੁੱਖ ਹੇਠਾਂ ਬਿਰਾਜਮਾਨ ਹੋਏ ਸਨ ਜਿੱਥੇ ਨੇੜੇ ਹੀ ਜੋਗੀਆਂ ਦੀ ਇਕ ਮੰਡਲੀ ਵੀ ਮੌਜੂਦ ਸੀ। ਗੁਰੂ ਜੀ ਦੇ ਨਾਲ ਮੌਜੂਦ ਭਾਈ ਮਰਦਾਨਾ ਜੀ ਨੇ ਕਿਹਾ ਕਿ ਭੁੱਖ ਲੱਗੀ ਹੈ ਤਾਂ ਗੁਰੂ ਜੀ ਨੇ ਉਸ ਨੂੰ ਉਸੇ ਰੁੱਖ 'ਤੇ ਲੱਗੇ ਰੀਠੇ ਖਾਣ ਲਈ ਕਿਹਾ। ਗੁਰੂ ਜੀ ਦੀ

** ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ.੯੮੭੨੦-੭੪੩੨੨*

ਆਗਿਆ ਅਨੁਸਾਰ ਜਦੋਂ ਭਾਈ ਮਰਦਾਨਾ ਜੀ ਨੇ ਸਤਿ ਕਰਤਾਰ ਕਹਿ ਕੇ ਰੁੱਖ ਨੂੰ ਹਿਲਾਇਆ ਤਾਂ ਬਹੁਤ ਸਾਰੇ ਰੀਠੇ ਹੇਠਾਂ ਡਿੱਗ ਪਏ ਜਿਹੜੇ ਕਿ ਮਿੱਠੇ ਸਨ। ਮੌਜੂਦਾ ਸਮੇਂ ਵਿਚ ਇਸ ਅਸਥਾਨ 'ਤੇ ਯਾਤਰਾ ਕਰਨ ਵਾਲਿਆਂ ਨੂੰ ਮਿੱਠੇ ਰੀਠਿਆਂ ਦਾ ਪਰਸ਼ਾਦ ਦਿੱਤਾ ਜਾਂਦਾ ਹੈ। ਇਸੇ ਰੁੱਖ ਦੀ ਇਕ ਸ਼ਾਖ਼ਾ 'ਤੇ ਕੌੜੇ ਰੀਠੇ ਵੀ ਲੱਗਦੇ ਹਨ। ਇਸ ਘਟਨਾ ਨਾਲ ਜੁੜੀ ਹੋਈ ਇਕ ਹੋਰ ਸਾਖੀ ਵਿਚ ਦੱਸਿਆ ਜਾਂਦਾ ਹੈ ਕਿ ਜਦੋਂ ਗੁਰੂ ਜੀ ਇਸ ਅਸਥਾਨ 'ਤੇ ਪੁੱਜੇ ਤਾਂ ਜੋਗੀਆਂ ਨੇ ਉਨ੍ਹਾਂ ਨੂੰ ਕਰਾਮਾਤਾਂ ਦਿਖਾਉਣੀਆਂ ਸ਼ੁਰੂ ਕਰ ਦਿੱਤੀਆਂ, ਪਰ ਕਿਸੇ ਦੀ ਪੇਸ਼ ਨਾ ਗਈ। ਗੁਰੂ ਜੀ ਨੇ ਬਚਨ ਕੀਤਾ ਕਿ ਕਰਾਮਾਤ ਪਰਮਾਤਮਾ ਦੇ ਨਾਮ ਵਿਚ ਹੈ।

ਸਮੇਂ ਦੇ ਨਾਲ ਇਸ ਅਸਥਾਨ ਦਾ ਵਿਕਾਸ ਅਰੰਭ ਹੋਇਆ ਤਾਂ ਇਤਿਹਾਸ ਦੇ ਕੁਝ ਪਹਿਲੂ ਉੱਭਰ ਕੇ ਸਾਹਮਣੇ ਆਉਣ ਲੱਗੇ। ਉੱਤਰਾਖੰਡ ਦੇ ਸੈਰ-ਸਪਾਟਾ ਵਿਭਾਗ ਵੱਲੋਂ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਬਾਰੇ ਜਿਹੜੀ ਜਾਣਕਾਰੀ ਪ੍ਰਦਾਨ ਕੀਤੀ ਗਈ ਹੈ, ਉਸ ਵਿਚ ਦੱਸਿਆ ਗਿਆ ਹੈ:

"ਰੀਠਾ ਸਾਹਿਬ ਗੁਰਦੁਆਰਾ ਲੋਦੀਆ ਅਤੇ ਰਤੀਆ ਨਦੀਆਂ ਦੇ ਸੰਗਮ 'ਤੇ ਸਥਿਤ ਹੈ। ਇਸ ਨੂੰ ੧੯੬੦ ਵਿਚ ਬਣਾਇਆ ਗਿਆ ਸੀ ਅਤੇ ਇਹ ਦਯੂਰੀ ਗਾਂਵ ਦੇ ਕੋਲ ਸਥਿਤ ਹੈ। ਸਿੱਖ ਧਰਮ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਵੀ ਇਸ ਅਸਥਾਨ 'ਤੇ ਆਏ ਸਨ। ਉਨ੍ਹਾਂ ਨੇ ਗੋਰਖ ਪੰਥੀ ਜੋਗੀਆਂ ਨਾਲ ਇੱਥੇ ਅਨੇਕ ਅਧਿਆਤਮਕ ਵਿਚਾਰਾਂ ਕੀਤੀਆਂ ਸਨ। ਗੁਰੂ ਨਾਨਕ ਦੇਵ ਜੀ ਨੇ ਇੱਥੇ ਉੱਗੇ ਹੋਏ ਰੀਠੇ ਦੇ ਰੁੱਖ ਤੋਂ ਰੀਠਾ ਫਲ ਤੋੜਿਆ ਸੀ। ਇਹ ਰੁੱਖ ਹਾਲੇ ਵੀ ਗੁਰਦੁਆਰੇ ਦੇ ਅਹਾਤੇ ਵਿਚ ਹੈ। ਉਨ੍ਹਾਂ ਦੇ ਦੈਵੀ ਸਪਰਸ਼ ਨਾਲ ਕੌੜਾ, ਸਾਬਣ ਦਾ ਫਲ ਵੀ ਮਿੱਠਾ ਹੋ ਗਿਆ। ਇਸ ਕਰਕੇ ਇਹ ਸਥਾਨ ਰੀਠਾ ਸਾਹਿਬ ਦੇ ਨਾਂ ਨਾਲ ਜਾਣਿਆ ਜਾਂਦਾ ਹੈ।"

੧੯੬੦ ਈ. ਵਿਚ ਇਸ ਅਸਥਾਨ ਦਾ ਪ੍ਰਬੰਧ ਨਾਥ ਪਰੰਪਰਾ ਦੇ ਜੋਗੀਆਂ ਕੋਲ ਸੀ। ਉਸ ਸਮੇਂ ਇਸ ਅਸਥਾਨ 'ਤੇ ੩੦'x ੩੦' ਦਾ ਟੀਨ ਦੀ ਛੱਤ ਵਾਲਾ ਕਮਰਾ ਬਣਿਆ ਹੋਇਆ ਸੀ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਸੀ। ੧੯੬੯ ਈ. ਵਿਚ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਦੇ ਮੈਨੇਜਰ ਗਿਆਨੀ ਹਰਚਰਨ ਸਿੰਘ ਨੇ ਇਸ ਅਸਥਾਨ ਦੀ ਯਾਤਰਾ ਕਰ ਕੇ ਬਹੁਤ ਹੀ ਮਹੱਤਵਪੂਰਨ ਤੱਥ ਇਕੱਤਰ ਕੀਤੇ ਸਨ। ਇਹ ਦੱਸਦੇ ਹਨ ਕਿ ਇਸ ਅਸਥਾਨ 'ਤੇ ਰੀਠਾ ਸਾਹਿਬ ਦੇ ਦੋ ਪੇੜ (ਰੁੱਖ) ਹਨ। ਇਕ ਗੁਰਦੁਆਰਾ ਜੀ ਦੇ ਸਾਹਮਣੇ ਅਤੇ ਇਕ ਖੱਬੇ ਪਾਸੇ। ਨਾਲ ਹੀ ਜੋਗੀ ਢੇਰ ਨਾਥ ਦਾ ਪੁਰਾਣਾ ਮੰਦਰ ਹੈ ਜਿਸ ਵਿਚ ਫਾਉੜੀ, ਚਿਮਟਾ, ਧੂਣੀ ਆਦਿ ਦੀ ਪੂਜਾ ਹੁੰਦੀ ਹੈ। ਗੁਰਦੁਆਰੇ ਦਾ ਇੰਤਜ਼ਾਮ ਮਹੰਤ ਖ਼ੁਸ਼ਾਲ ਨਾਥ ਕਰਦੇ ਹਨ ਅਤੇ ਢੇਰ ਨਾਥ ਮੰਦਰ ਦੀ ਪੂਜਾ ਮਹੰਤ ਗੰਗਾ ਨਾਥ ਜੀ ਕੋਲ ਹੈ। ਏਹ ਦੋਵੇਂ ਸਕੇ ਭਰਾ ਹਨ। ਇਨ੍ਹਾਂ ਤੋਂ ਪਹਿਲਾਂ ਖੇਮ ਨਾਥ, ਅਮਰ ਨਾਥ,

ਸੂਰਤ ਨਾਥ ਸੇਵਾ ਕਰਦੇ ਰਹੇ ਹਨ। ਇਸ ਅਸਥਾਨ ਦੀ ਹਾਲਤ ਦੇਖ ਕੇ ਇੱਥੇ ਇਕ ਨਵੀਂ ਇਮਾਰਤ ਬਣਾਉਣ ਦੀਆਂ ਵਿਚਾਰਾਂ ਹੋਈਆਂ।

ਇਹ ਅਸਥਾਨ ਅਲਮੋੜਾ ਜ਼ਿਲ੍ਹੇ ਵਿਚ ਸੀ। ਇਸ ਲਈ ਇਸ ਅਸਥਾਨ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਗਿਆਨੀ ਹਰਚਰਨ ਸਿੰਘ ਇੱਥੋਂ ਅਲਮੋੜਾ ਚਲੇ ਗਏ ਸਨ। ਇਨ੍ਹਾਂ ਨੂੰ ਇਸ ਅਸਥਾਨ ਨਾਲ ਸੰਬੰਧਿਤ ਬਹੁਤ ਹੀ ਮਹੱਤਵਪੂਰਨ ਕਾਗ਼ਜ਼ਾਤ ਅਲਮੋੜਾ ਦੇ ਮਾਲ ਵਿਭਾਗ ਵਿਚ ਮਿਲੇ ਸਨ ਜਿਹੜੇ ਕਿ ਰੀਠਾ ਸਾਹਿਬ ਦੇ ਮੌਜ਼ਾ ਚੌੜਾ ਪਿੱਤਾ, ਪੱਟੀ ਤਲੀਰਾ, ਬਸਤਾ ਨੂੰ ੮ ਨਾਲ ਸੰਬੰਧਿਤ ਸਨ। ਇਨ੍ਹਾਂ ਵਿੱਚੋਂ ਜਿਹੜੀ ਜਾਣਕਾਰੀ ਪ੍ਰਾਪਤ ਹੋਈ ਉਸ ਵਿਚ ਲਿਖਿਆ ਹੋਇਆ ਸੀ, "ਨੰ. ੪੮੦੭ ਗੁਰੂ ਨਾਨਕ ਜੀ ਕਾ ਮੰਦਿਰ ਗੁਲੀਆ ਰੀਠੂ, ਪੇੜ ਦੋ, ਮਹੰਤ ਖੁਸ਼ਹਾਲ ਨਾਥ ਜੀ।" ਇਸੇ ਤਰ੍ਹਾਂ ਇਨ੍ਹਾਂ ਕਾਗ਼ਜ਼ਾਂ ਵਿਚ ਜੋਗੀ ਢੇਰ ਨਾਥ ਦੇ ਮੰਦਰ ਦੇ ਨਾਲ ਗੁਰਦੁਆਰਾ ਸਾਹਿਬ ਦੀ ਮੌਜੂਦਗੀ ਦਾ ਹਵਾਲਾ ਦਿੰਦੇ ਹੋਏ ਦੱਸਿਆ ਗਿਆ ਹੈ ਕਿ "ਕੈਫੀਅਤ ਮਿਠਾ ਰੀਠਾ ਹਾਲਾਤ ਨਾਮਾ ਗਾਉ ਮੇਂ ਯਦੀ ਕੋਈ ਮੰਦਰ ਹੈ ਉਸ ਕਾ ਰਿਵਾਜ ਵਿਵਰਣ ਮੌਜ਼ੇ ਮੇਂ ਸ੍ਰੀ ਢੇਰ ਨਾਥ ਜੀ ਕਾ ਮੰਦਰ ਹੈ ਜਿਸ ਮੇਂ ਪੁਜਾਰੀ ਰਹਿਤਾ ਹੈ ਜੋ ਪੂਜਾ ਬਰਾਬਰ ਕਰਤੇ ਹੈਂ, ਵ ਸਿਖੋਂ ਕਾ ਗੁਰਦੁਆਰਾ ਭੀ ਹੈ ਜਿਸ ਮੇ ਸਭੀ ਬਾਹਰ ਕੇ ਯਾਤਰੀ ਭੀ ਗੁਰਦੁਆਰੇ ਮੇਂ ਆਤੇ ਹੈ। ਪੂਜਾ ਹੋਤੀ ਹੈ ਤੋ ਸਭੀ ਗਾਵ ਕੇ ਬਾਸ਼ਿੰਦਗਾਨ ਮਿਲ ਜੁਲ ਕਰ ਪੂਜਾ ਕਰਤੇ ਹੈਂ।"

ਇਸ ਅਸਥਾਨ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹੋਏ ਡਾ. ਕਿਰਪਾਲ ਸਿੰਘ ਦੱਸਦੇ ਹਨ ਕਿ ਇੱਥੇ ਇਕ ਛੋਟਾ ਜਿਹਾ ਛੱਪਰ ਸੀ ਜਿਸ ਦੀ ਦੇਖਭਾਲ ਜੋਗੀਆਂ ਦੇ ਡੇਰੇ ਦਾ ਮਹੰਤ ਹੀ ਕਰਦਾ ਸੀ। ਇਸ ਤੋਂ ਇਹ ਅੰਦਾਜ਼ਾ ਲਗਾਇਆ ਜਾ ਸਕਦਾ ਹੈ ਕਿ ਸਿੱਖ ਸੰਗਤ ਦੇ ਪ੍ਰਬੰਧ ਅਧੀਨ ਆਉਣ ਤੋਂ ਪਹਿਲਾਂ ਇਸ ਅਸਥਾਨ ਦੀ ਸੇਵਾ-ਸੰਭਾਲ ਜੋਗੀਆਂ ਦੇ ਡੇਰੇ ਵਾਲੇ ਮਹੰਤਾਂ ਵੱਲੋਂ ਹੀ ਕੀਤੀ ਜਾ ਰਹੀ ਸੀ ਅਤੇ ਇਸ ਸੰਬੰਧੀ ਹਵਾਲੇ ਹੋਰਨਾਂ ਪੁਸਤਕਾਂ ਵਿੱਚੋਂ ਵੀ ਮਿਲ ਜਾਂਦੇ ਹਨ। ਦੇਹਰਾਦੂਨ ਦੇ ਡਾ. ਕੁਲਵਿੰਦਰ ਸਿੰਘ ਉੱਤਰਾਖੰਡ ਦੇ ਗੁਰਧਾਮਾਂ ਦੀ ਯਾਤਰਾ ਕਰਦੇ ਹੋਏ ਜਦੋਂ ਇਸ ਅਸਥਾਨ 'ਤੇ ਪੁੱਜੇ ਤਾਂ ਇਕ ਬਜ਼ੁਰਗ ਬੱਚੀ ਨਾਥ ਨਾਲ ਮੁਲਾਕਾਤ ਹੋਈ ਜਿਹੜਾ ਕਿ ਜੋਗੀ ਢੇਰ ਨਾਥ ਦੇ ਮੰਦਰ ਦੇ ਪੁਜਾਰੀਆਂ ਦੇ ਪਰਵਾਰ ਨਾਲ ਸੰਬੰਧਿਤ ਸੀ। ਇਸ ਨੇ ਦੱਸਿਆ ਕਿ ਇਸਨੂੰ ਬਾਬਾ ਅਮਰਨਾਥ ਤੋਂ ਹੀ ਇਸ ਗੁਰਧਾਮ ਦੀ ਜਾਣਕਾਰੀ ਹੈ ਜਿਸ ਤੋਂ ਬਾਅਦ ਉਸਦਾ ਪੁੱਤਰ ਕੁੰਜਰ ਨਾਥ ਇਸ ਅਸਥਾਨ ਦੀ ਸੇਵਾ ਵਿਚ ਆ ਗਿਆ ਸੀ। ਕੁੰਜਰ ਨਾਥ ਦੇ ਪੁੱਤਰ ਖੇਮ ਨਾਥ ਦੇ ਸਮੇਂ ਇਸ ਅਸਥਾਨ 'ਤੇ ਗੁਰਧਾਮ ਦੀ ਉਸਾਰੀ ਕੀਤੀ ਗਈ ਸੀ। ਖੇਮ ਨਾਥ ਦੇ ਦੋ ਪੁੱਤਰ ਸਨ- ਖ਼ੁਸ਼ਾਲ ਨਾਥ ਅਤੇ ਗੰਗਾ ਨਾਥ। ਖ਼ੁਸ਼ਾਲ ਨਾਥ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਦੇਖਦਾ ਸੀ ਅਤੇ ਗੰਗਾ ਨਾਥ ਮੰਦਰ ਦਾ ਪੁਜਾਰੀ ਸੀ। ਖ਼ੁਸ਼ਾਲ ਨਾਥ ਦੇ ਤਿੰਨ ਪੁੱਤਰ ਸਨ- ਨੌਨਾਥ, ਧੰਨਾ ਅਤੇ ਜਗਨਨਾਥ ਅਤੇ ਗੰਗਾ ਨਾਥ ਦੇ ਦੋ ਪੁੱਤਰ ਹਨ- ਬੱਚੀ ਨਾਥ (ਜਿਸ ਨੇ ਇਹ

ਜਾਣਕਾਰੀ ਪ੍ਰਦਾਨ ਕੀਤੀ ਹੈ) ਅਤੇ ਕਿਸ਼ਨ ਨਾਥ। ਖ਼ੁਸ਼ਾਲ ਨਾਥ ਦੇ ਸਮੇਂ ਇਹ ਗੁਰਦੁਆਰਾ ਸਾਹਿਬ ਕਮੇਟੀ ਨੂੰ ਸੌਂਪ ਦਿੱਤਾ ਗਿਆ ਸੀ।

੧੯੭੦ ਈ. ਵਿਚ ਮਹੰਤ ਖੁਸ਼ਾਲ ਨਾਥ ਪਾਸੋਂ ਇਸ ਗੁਰਧਾਮ ਦਾ ਪ੍ਰਬੰਧ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ ਆਪਣੇ ਹੱਥਾਂ ਵਿਚ ਲੈ ਲਿਆ ਸੀ। ਕਮੇਟੀ ਅਧੀਨ ਆਉਣ ਤੋਂ ਬਾਅਦ ਇਸ ਅਸਥਾਨ ਦੇ ਪ੍ਰਸਾਰ ਦਾ ਕਾਰਜ ਅਰੰਭ ਹੋਇਆ ਜਿਹੜਾ ਕਿ ਸੰਗਤ ਦੇ ਸਹਿਯੋਗ ਤੋਂ ਬਗ਼ੈਰ ਸੰਭਵ ਨਹੀਂ ਸੀ। ਉੱਤਰ ਪ੍ਰਦੇਸ਼ ਅਤੇ ਹੋਰਨਾਂ ਰਾਜਾਂ ਦੇ ਵਿਭਿੰਨ ਗੁਰਧਾਮਾਂ ਵਿਚ ਇਸ ਅਸਥਾਨ ਦਾ ਪ੍ਰਚਾਰ ਹੋਣ ਲੱਗਿਆ ਅਤੇ ਸੰਗਤ ਨੂੰ ਇਸ ਅਸਥਾਨ ਦੇ ਦਰਸ਼ਨ ਕਰਨ ਲਈ ਪ੍ਰੇਰਨਾ ਪੈਦਾ ਕੀਤੀ ਜਾਣ ਲੱਗੀ। ਉਸ ਸਮੇਂ ਇਸ ਅਸਥਾਨ ’ਤੇ ਰਿਹਾਇਸ਼, ਲੰਗਰ ਆਦਿ ਲਈ ਆਰਜ਼ੀ ਪ੍ਰਬੰਧ ਕੀਤੇ ਗਏ ਸਨ। ਸੇਵਾਦਾਰਾਂ, ਰਾਗੀ, ਗ੍ਰੰਥੀ, ਲਾਂਗਰੀ ਅਤੇ ਸੰਗਤ ਦੀ ਸਹੂਲਤ ਲਈ ਟੈਂਟਾਂ ਦਾ ਲੋੜ ਅਨੁਸਾਰ ਪ੍ਰਬੰਧ ਕੀਤਾ ਗਿਆ ਅਤੇ ਇਸ ਨੂੰ ਪੱਕੇ ਪੈਰੀਂ ਕਰਨ ਲਈ ਯਤਨ ਅਰੰਭ ਕਰ ਦਿੱਤੇ ਗਏ ਸਨ।

ਇਸ ਅਸਥਾਨ ’ਤੇ ਜੇਠ ਮਹੀਨੇ ਦੀ ਪੂਰਨਮਾਸ਼ੀ ਨੂੰ ਸਲਾਨਾ ਜੋੜ ਮੇਲਾ ਹੁੰਦਾ ਹੈ। ਇਸ ਗੁਰਧਾਮ ਦੇ ਦਰਸ਼ਨ ਕਰਨ ਲਈ ਜਾਣ ਵਾਲੀ ਸੰਗਤ ਭਾਵੇਂ ਹੁਣ ਪੱਕੀਆਂ ਸੜਕਾਂ ਅਤੇ ਆਧੁਨਿਕ ਸਾਧਨਾਂ ਰਾਹੀਂ ਅਸਾਨੀ ਨਾਲ ਪਹੁੰਚ ਸਕਦੀ ਹੈ, ਪਰ ਕਿਸੇ ਸਮੇਂ ਇਹ ਯਾਤਰਾ ਬਹੁਤ ਹੀ ਜੋਖ਼ਮ ਭਰਪੂਰ ਸੀ। ਇਸ ਦੀ ਇਕ ਮਿਸਾਲ ੧੦ ਮਈ, ੧੯੭੧ ਈ. ਨੂੰ ਆਯੋਜਿਤ ਕੀਤੇ ਗਏ ਸਲਾਨਾ ਜੋੜ ਮੇਲੇ ਸਮੇਂ ਸੰਗਤ ਨੂੰ ਅਖ਼ਬਾਰਾਂ ਰਾਹੀਂ ਦਿੱਤੇ ਗਏ ਇਕ ਸੰਦੇਸ਼ ਤੋਂ ਹੋ ਜਾਂਦੀ ਹੈ ਜਿਸ ਵਿਚ ਉਨ੍ਹਾਂ ਨੂੰ ਗੁਰਦੁਆਰਾ ਸਾਹਿਬ ਵਿਖੇ ਪਹੁੰਚਣ ਲਈ ਮਾਰਗ ਅਤੇ ਸਾਧਨ ਦੱਸਦੇ ਹੋਏ ਕਿਹਾ ਗਿਆ ਹੈ:

“ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿੱਠੇ ਕੀਤੇ ਰੀਠੇ ਸਹਿਬ ਦੇ ਪਾਵਨ ਧਾਮ ਪਰ ੧੦ ਮਈ, ੧੯੭੧ ਈ. (੨੮ ਵੈਸਾਖ) ਨੂੰ ਵਾਰਸ਼ਕ ਜੋੜ ਮੇਲਾ ਬੜੀ ਸਜ ਧਜ ਨਾਲ ਮਨਾਇਆ ਜਾਏਗਾ। ਹਲਦਵਾਨੀ ਅਤੇ ਰੁਦਰ ਪੁਰ ਤੋਂ ਯਾਤਰੀਆਂ ਦੇ ਲਿਜਾਣ ਲਈ ਟਰੱਕਾਂ ਦਾ ਪ੍ਰਬੰਧ ਹੋਵੇਗਾ। ਰਸਤਾ ਹਲਦਵਾਨੀ ਤੇ ਚੋਰ ਗਲੀਆਂ, ਦੁਰਗਾ ਪਿਪਲ ਤੇ ਜੰਗਲਾਤ ਰੋਡ ਦੇ ਰਸਤੇ ੪੨ ਮੀਲ ਫਾਸਲਾ ਹੈ। ਰੁਦਰ ਪੁਰ ਤੋਂ ਲਾਲ ਕੂੰਆਂ, ਚੋਰ ਗਲੀਆਂ ਰਸਤੇ ੫੩ ਮੀਲ ਦਾ ਸਫਰ ਹੈ। ੧੦ ਮੀਲ ਸਫਰ ਪੈਦਲ ਬੀ ਕਰਨਾ ਪਵੇਗਾ। ਟਰੱਕਾਂ ਪਰ ਸੀਟ ਰੀਜ਼ਰਵ ਕਰਾਉਣ ਲਈ ੧੫/ ਪੇਸ਼ਗੀ ਸਕੱਤ੍ਰ ਸ੍ਰੀ ਗੁਰੂ ਸਿੰਘ ਸਭਾ ਹਲਦਵਾਨੀ (ਨੈਨੀਤਾਲ) ਨੂੰ ਯਾ ਸਕੱਤ੍ਰ ਗੁਰਦੁਆਰਾ ਸਿੰਘ ਸਭਾ ਰੁਦਰ ਪੁਰ (ਨੈਨੀ ਤਾਲ) ਯਾ ਮੈਨੇਜਰ ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ (ਨੈਨੀ ਤਾਲ) ਯਾ ਸਕੱਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਰੀਠਾ ਸਾਹਿਬ ਰੁਦਰ ਪੁਰ (ਨੈਨੀ ਤਾਲ) ਨੂੰ ਭੇਜੇ ਜਾ ਸਕਦੇ ਹਨ। ੮ ਤੋਂ ੯ ਮਈ ਸਵੇਰੇ ਅੰਮ੍ਰਿਤ ਵੇਲੇ ਗੁ: ਸ੍ਰੀ ਗੁਰੂ ਸਿੰਘ ਸਭਾ ਹਲਦਵਾਨੀ ਤੋਂ ਟਰੱਕ ਟੁਰਨਗੇ ਅਤੇ ੮ ਮਈ ਨੂੰ ਸਵੇਰੇ ਅੰਮ੍ਰਿਤ ਵੇਲੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ

ਰੁਦਰਪੁਰ ਤੇ ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ ਤੋਂ ਟਰੱਕਾਂ ਦੀ ਰਵਾਨਗੀ ਹੋਵੇਗੀ। ਯਾਤਰਾ ਦੇ ਇਛਕ ਇਨ੍ਹਾਂ ਟਿਕਾਣਿਆਂ ਤੇ ਨਿਯਤ ਤਰੀਕ ਤੋਂ ਪਹਿਲੇ ਪਹੁੰਚ ਜਾਣ। ਹੋਰ ਵੇਰਵੇ ਤੇ ਪ੍ਰੋਗਰਾਮ ਉਪ੍ਰੋਕਤ ਕਿਸੇ ਪਤੇ ਤੋਂ ਮੰਗਵਾਏ ਜਾ ਸਕਦੇ ਹਨ।" *ਖਾਲਸਾ ਸਮਾਚਾਰ*, ੧੫ ਅਪ੍ਰੈਲ, ੧੯੭੧ ਈ.

੧੯੭੨ ਈ. ਵਿਚ ਭਾਰੀ ਕੀਮਤ ਅਦਾ ਕਰਕੇ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੯ ਏਕੜ ਜ਼ਮੀਨ ਖਰੀਦੀ ਸੀ ਤਾਂ ਕਿ ਸੰਗਤ ਅਤੇ ਸੇਵਾਦਾਰਾਂ ਦੀ ਰਿਹਾਇਸ਼ ਦਾ ਯੋਗ ਪ੍ਰਬੰਧ ਕੀਤਾ ਜਾਵੇ। ਇਸ ਦੇ ਨਾਲ ਹੀ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਤਕ ਜਾਣ ਵਾਲੇ ਰਸਤਿਆਂ ਨੂੰ ਠੀਕ ਅਤੇ ਛੋਟਾ ਕਰਾਉਣ ਲਈ ਉੱਤਰ ਪ੍ਰਦੇਸ਼ ਸਰਕਾਰ ਨਾਲ ਲਿਖਾ ਪੜ੍ਹੀ ਅਰੰਭ ਕਰ ਦਿੱਤੀ ਸੀ। ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ ੧੯੯੨ ਈ. ਵਿਚ ਇਸ ਦਾ ਪ੍ਰਬੰਧ ਬਾਬਾ ਹਰਬੰਸ ਸਿੰਘ ਕਾਰ-ਸੇਵਾ, ਦਿੱਲੀ ਵਾਲਿਆਂ ਨੂੰ ਸੌਂਪ ਦਿੱਤਾ ਸੀ ਜਿਨ੍ਹਾਂ ਨੇ ਸੰਗਤ ਦੀ ਸਹੂਲਤ ਲਈ ਇਸ ਅਸਥਾਨ 'ਤੇ ਬਹੁਤ ਸਾਰੇ ਪ੍ਰਬੰਧ ਕਰ ਦਿੱਤੇ ਹਨ। ੧੯੯੩ ਈ. ਵਿਚ ਨਵੇਂ ਦਰਬਾਰ ਹਾਲ ਦੀ ਉਸਾਰੀ ਅਰੰਭ ਕੀਤੀ ਗਈ ਸੀ ਅਤੇ ੧੯੯੭ ਈ. ਵਿਚ ਸੰਪੂਰਨ ਹੋਣ ਉਪਰੰਤ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਦਿੱਤਾ ਗਿਆ ਸੀ।

ਮੌਜੂਦਾ ਸਮੇਂ ਵਿਚ ਗੁਰਦੁਆਰਾ ਸ੍ਰੀ ਰੀਠਾ ਸਾਹਿਬ ਚੰਪਾਵਤ ਜ਼ਿਲੇ ਵਿਚ ਮੌਜੂਦ ਹੈ। ਇਸ ਅਸਥਾਨ 'ਤੇ ਰੀਠੇ ਦਾ ਜਿਹੜਾ ਪੁਰਾਤਨ ਰੁੱਖ ਮੌਜੂਦ ਸੀ ਉਹ ਡਿੱਗ ਗਿਆ ਹੈ ਅਤੇ ਉਸ ਨੂੰ ਗੁਰਦੁਆਰਾ ਸਾਹਿਬ ਵਿਖੇ ਸੰਭਾਲ ਕੇ ਰੱਖਿਆ ਹੋਇਆ ਹੈ। ਜਿਸ ਅਸਥਾਨ 'ਤੇ ਪੁਰਾਤਨ ਰੁੱਖ ਮੌਜੂਦ ਸੀ ਉੱਥੋਂ ਨਵੀਆਂ ਲਗਰਾਂ ਫੁੱਟ ਰਹੀਆਂ ਹਨ। ਇਨ੍ਹਾਂ ਦੇ ਨਾਲ ਹੀ ਪੁਰਾਤਨ ਇਤਿਹਾਸਿਕ ਖੂਹ ਮੌਜੂਦ ਹੈ। ਗੁਰਦੁਆਰਾ ਸਾਹਿਬ ਦੀ ਲਗਪਗ ੯ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਨਿਵਾਸ (੧੫੦ ਕਮਰੇ) ਆਦਿ ਬਣੇ ਹੋਏ ਹਨ ਅਤੇ ਬਾਬਾ ਹਰਬੰਸ ਸਿੰਘ ਜੀ ਦੀ ਯਾਦ ਵਿਚ ੬੦ ਕਮਰਿਆਂ ਵਾਲਾ ਨਵਾਂ ਨਿਵਾਸ ਉਸਾਰੀ ਅਧੀਨ ਹੈ। ਬਾਬਾ ਹਰਬੰਸ ਸਿੰਘ ਜੀ ਤੋਂ ਬਾਅਦ ਬਾਬਾ ਬੱਚਨ ਸਿੰਘ ਕਾਰ-ਸੇਵਾ ਵਾਲਿਆਂ ਅਧੀਨ ਬਾਬਾ ਤਰਸੇਮ ਸਿੰਘ ਸੇਵਾ ਸੰਭਾਲ ਕਰਦੇ ਰਹੇ ਹਨ ਅਤੇ ਮੌਜੂਦਾ ਸਮੇਂ ਬਾਬਾ ਸ਼ਾਮ ਸਿੰਘ ਇਸ ਅਸਥਾਨ ਦੀ ਸੇਵਾ ਸੰਭਾਲ ਕਰ ਰਹੇ ਹਨ। ਰੀਠੇ ਦੇ ਕੁਝ ਰੁੱਖ ਗੁਰਦੁਆਰਾ ਸਾਹਿਬ ਵਿਖੇ ਮੌਜੂਦ ਹਨ, ਪਰ ਫਿਰ ਵੀ ਗੁਰਦੁਆਰਾ ਸਾਹਿਬ ਤੋਂ ਬਾਹਰ ੨ ਏਕੜ ਜ਼ਮੀਨ ਹੋਰ ਖਰੀਦ ਕੇ ਗੁਰੂ ਜੀ ਵਾਲੇ ਰੁੱਖ ਤੋਂ ਨਵੇਂ ਬੂਟੇ ਤਿਆਰ ਕਰ ਕੇ ਬਾਗ਼ ਲਗਾਇਆ ਹੈ ਤਾਂ ਕਿ ਦਰਸ਼ਨ ਕਰਨ ਲਈ ਆਉਣ ਵਾਲੀ ਸੰਗਤ ਨੂੰ ਇਨ੍ਹਾਂ ਰੀਠਿਆਂ ਦਾ ਪਰਸ਼ਾਦ ਨਿਰੰਤਰ ਮਿਲਦਾ ਰਹੇ।

■

# ਸਿੱਖ ਪਾਰਲੀਮੈਂਟ ਦੀ ਸਥਾਪਨਾ ਦਾ ਸਫ਼ਰ

*-ਸ. ਮਨਪ੍ਰੀਤ ਸਿੰਘ ਬਾਜ**

**ਘੱਟ-ਗਿਣਤੀ ਕੌਮ ਲਈ ਚੁਣੀ ਹੋਈ ਧਾਰਮਿਕ ਸੰਸਥਾ ਦੀ ਮਹੱਤਤਾ-** ਕਿਸੇ ਵੀ ਘੱਟ-ਗਿਣਤੀ ਕੌਮ ਦੀ ਆਪਣੀ ਚੁਣੀ ਹੋਈ ਧਾਰਮਿਕ ਸੰਸਥਾ ਦੀ ਮਹੱਤਤਾ ਇਸ ਗੱਲ ਤੋਂ ਸਪੱਸ਼ਟ ਹੁੰਦੀ ਹੈ ਕਿ ਉਹ ਕਾਨੂੰਨ ਅਨੁਸਾਰ ਚੁਣੀ ਹੋਈ ਧਾਰਮਿਕ ਸੰਸਥਾ ਹੈ। ਭਾਵ ਅਜਿਹੀ ਸੰਸਥਾ ਦੇਸ਼ ਦੇ ਕਾਨੂੰਨ ਅਨੁਸਾਰ ਸੰਚਾਲਿਤ ਹੈ ਅਤੇ ਕਾਨੂੰਨ ਰਾਹੀਂ ਉਸ ਦੀਆਂ ਚੋਣਾਂ ਕਰਵਾਈਆਂ ਜਾਂਦੀਆਂ ਹਨ। ਜਿਹੜੀਆਂ ਧਾਰਮਿਕ ਸੰਸਥਾਵਾਂ ਦੀਆਂ ਚੋਣਾਂ ਕਾਨੂੰਨ ਦੇ ਪ੍ਰਬੰਧ ਅਧੀਨ ਨਹੀਂ ਕਰਵਾਈਆਂ ਜਾਂਦੀਆਂ ਉਨ੍ਹਾਂ ਵਿਚ ਇਮਾਨਦਾਰ, ਨਿਰਪੱਖ ਤੇ ਪਾਰਦਰਸ਼ੀ ਨਤੀਜਾ ਨਿਕਲਣਾ ਸੰਭਵ ਨਹੀਂ ਜਾਪਦਾ। ਅਜਿਹੀਆਂ ਚੋਣਾਂ ਕਿਸੇ ਇੱਕ ਧਿਰ ਜਾਂ ਸਰਕਾਰ ਦੇ ਪੱਖ ਵਿਚ ਹੀ ਲਾਭਦਾਇਕ ਸਾਬਤ ਹੁੰਦੀਆਂ ਹਨ, ਭਾਵ ਉਨ੍ਹਾਂ ਸੰਸਥਾਵਾਂ ਅੰਦਰ ਸੰਗਤੀ ਪ੍ਰਬੰਧ ਕੇਵਲ ਨਾਮ ਮਾਤਰ ਹੀ ਹੁੰਦਾ ਹੈ, ਜ਼ਿਆਦਾ ਕੰਟਰੋਲ ਕਿਸੇ ਵਿਸ਼ੇਸ਼ ਧਿਰ ਜਾਂ ਸਰਕਾਰ ਦਾ ਹੁੰਦਾ ਹੈ।

ਕਿਸੇ ਵੀ ਘੱਟ-ਗਿਣਤੀ ਕੌਮ ਦੀ ਕਾਨੂੰਨ ਅਨੁਸਾਰ ਚੁਣੀ ਹੋਈ ਆਪਣੀ ਧਾਰਮਿਕ ਸੰਸਥਾ ਆਪਣੇ ਭਾਈਚਾਰੇ ਦੇ ਸਮਾਜਿਕ ਆਧਾਰ ਜਾਂ ਥੰਮ੍ਹ ਵਜੋਂ ਕਾਰਜ ਕਰਦੀ ਹੈ। ਅਜਿਹੀ ਧਾਰਮਿਕ ਸੰਸਥਾ ਆਪਣੇ ਭਾਈਚਾਰੇ ਦੇ ਲੋਕਾਂ ਅੰਦਰ ਕੌਮੀ ਇੱਕਜੁਟਤਾ ਪੈਦਾ ਕਰਨ ਦਾ ਮੂਲ ਸਰੋਤ ਅਤੇ ਅਸਲ ਸਾਧਨ ਹੁੰਦੀ ਹੈ। ਧਾਰਮਿਕ ਸੰਸਥਾ ਜਿੱਥੇ ਕੌਮੀ ਹਿੱਤਾਂ ਦੀ ਪ੍ਰਾਪਤੀ ਲਈ ਆਪਣੇ ਭਾਈਚਾਰੇ ਦਾ ਮਾਰਗ-ਦਰਸ਼ਨ ਕਰਦੀ ਹੈ, ਉੱਥੇ ਹੀ ਆਪਣੇ ਭਾਈਚਾਰੇ ਅੰਦਰ ਆਪਣੇ ਮੂਲ ਨਾਲ ਜੁੜੇ ਰਹਿਣ ਲਈ ਪ੍ਰੇਰਨਾ ਦਾ ਲਗਾਤਾਰ ਪ੍ਰਸਾਰ ਵੀ ਕਰਦੀ ਹੈ। ਅਜਿਹੀ ਸੰਸਥਾ ਦਾ ਭਾਈਚਾਰਾ ਆਪਣੀ ਸੰਸਥਾ ਦੇ ਕਰਕੇ ਹੀ ਸਮਾਜ ਅੰਦਰ ਸੁਰੱਖਿਅਤ ਮਹਿਸੂਸ ਕਰ ਕਰਦਾ ਹੈ, ਦੂਜੇ ਸ਼ਬਦਾਂ ਵਿਚ ਕਹਿ ਲਈਏ ਤਾਂ ਚੁਣੀ ਹੋਈ ਧਾਰਮਿਕ ਸੰਸਥਾ ਤੋਂ ਬਿਨਾਂ ਕੌਮਾਂ ਦੀ ਹਾਲਤ ਸੱਭਿਅਕ ਸਮਾਜ ਅੰਦਰ ਰਹਿ ਕੇ ਵੀ ਜੰਗਲ ਰਾਜ ਵਿਚ ਰਹਿਣ ਦੇ ਬਰਾਬਰ ਹੋ ਸਕਦੀ ਹੈ। ਚੁਣੀ ਹੋਈ ਧਾਰਮਿਕ ਸੰਸਥਾ ਆਪਣੇ ਘੱਟ-ਗਿਣਤੀ ਭਾਈਚਾਰੇ ਦੇ ਸਮੂਹਿਕ ਹੱਕਾਂ ਤੇ ਹਿੱਤਾਂ ਲਈ ਬਹੁਪੱਖੀ ਲਾਹੇਵੰਦ ਅਤੇ ਮਹੱਤਵਪੂਰਨ ਕਾਰਜ ਕਰਦੀ ਹੈ। ਜਿਸ ਬਾਰੇ ਸੰਖੇਪ ਵਿਚ ਜਾਣਨ ਦਾ ਯਤਨ ਕਰਦੇ ਹਾਂ-

**(ੳ)** ਚੁਣੀ ਹੋਈ ਧਾਰਮਿਕ ਸੰਸਥਾ ਆਪਣੇ ਧਰਮ ਅਸਥਾਨਾਂ ਦਾ ਮਰਯਾਦਾ-

* ਈਮੇਲ ਪਤਾ: baaz332211@gmail.com ਮੋ: ੯੫੩੦੭੪੪੧੨੨

ਪੂਰਵਕ ਪ੍ਰਬੰਧ ਕਰਦੀ ਹੈ ਅਤੇ ਮਨੁੱਖੀ ਬਰਾਬਰਤਾ ਵਾਲਾ ਸੁਖਾਵਾਂ ਮਾਹੌਲ ਸਿਰਜਣ ਨੂੰ ਯਕੀਨੀ ਬਣਾਉਂਦੀ ਹੈ। ਇਸ ਤਰ੍ਹਾਂ ਅਜਿਹੀ ਸੰਸਥਾ ਆਪਣੀ ਕੌਮ ਨੂੰ ਅਧਿਆਤਮਕ ਜੀਵਨ ਪ੍ਰਤੀ ਸੁਚੇਤ ਕਰਨ ਹਿੱਤ ਵੱਖ-ਵੱਖ ਢੰਗਾਂ ਅਤੇ ਵਸੀਲਿਆਂ ਰਾਹੀਂ ਧਰਮ ਦਾ ਪ੍ਰਚਾਰ ਕਰਦੀ ਹੈ। **(ਅ)** ਆਪਣੇ ਖੇਤਰ ਵਿਚ ਵੱਸਦੇ ਲੋਕਾਂ ਦੇ ਸਮਾਜਿਕ, ਆਰਥਿਕ ਅਤੇ ਵਿੱਦਿਅਕ ਵਿਕਾਸ ਲਈ ਵੀ ਅਨੇਕਾਂ ਕਾਰਜ ਕਰਦੀ ਹੈ। ਇਸ ਤੋਂ ਇਲਾਵਾ ਆਪਣੇ ਭਾਈਚਾਰੇ ਦੀਆਂ ਲੋੜਾਂ ਅਨੁਸਾਰ ਸਿਹਤ-ਸੰਭਾਲ ਤੇ ਹੋਰ ਲੋਕ ਭਲਾਈ ਕਾਰਜਾਂ ਰਾਹੀਂ ਸੇਵਾਵਾਂ ਪ੍ਰਦਾਨ ਕਰਦੀ ਹੈ। **(ੲ)** ਬਹੁ-ਗਿਣਤੀ ਕੌਮਾਂ ਦੇ ਪ੍ਰਭਾਵ ਕਾਰਨ ਘੱਟ-ਗਿਣਤੀ ਭਾਈਚਾਰੇ ਦੇ ਸਮੂਹਿਕ ਹਿੱਤਾਂ ਨੂੰ ਅਕਸਰ ਨਜ਼ਰਅੰਦਾਜ਼ ਕਰ ਦਿੱਤਾ ਜਾਂਦਾ ਹੈ। ਚੁਣੀ ਹੋਈ ਧਾਰਮਿਕ ਸੰਸਥਾ ਆਪਣੀ ਕੌਮ ਦੇ ਸੰਵਿਧਾਨਕ ਅਧਿਕਾਰਾਂ, ਸੱਭਿਆਚਾਰ, ਵਿਰਾਸਤ, ਪਰੰਪਰਾਵਾਂ, ਰਹੁ-ਰੀਤਾਂ, ਰਹਿਣ-ਸਹਿਣ, ਪਹਿਰਾਵਾ, ਬੋਲੀ ਅਤੇ ਵੱਖਰੀ ਪਛਾਣ ਨੂੰ ਸੁਰੱਖਿਅਤ ਰੱਖਣ ਲਈ ਅਤੇ ਵਿਸ਼ੇਸ਼ ਕਰਕੇ ਕੌਮ ਦੀ ਹੋਂਦ ਬਚਾਉਣ ਲਈ ਆਰ-ਪਾਰ ਦੀ ਭੂਮਿਕਾ ਨਿਭਾਉਂਦੀ ਹੈ। ਖਾਸਕਰ ਰਾਜਨੀਤਿਕਾਂ ਤੇ ਸਰਕਾਰਾਂ ਤੀਕ ਆਪਣੇ ਭਾਈਚਾਰੇ ਦੀ ਅਵਾਜ਼ ਪਹੁੰਚਾਉਣ ਲਈ ਇੱਕ ਸ਼ਕਤੀ ਵਜੋਂ ਕੰਮ ਕਰਦੀ ਹੈ, ਤਾਂ ਜੋ ਨੀਤੀਆਂ ਬਣਾਉਣ ਅਤੇ ਫੈਸਲੇ ਲੈਣ ਸਮੇਂ ਉਸਦੇ ਭਾਈਚਾਰੇ ਦੇ ਹੱਕਾਂ ਤੇ ਹਿੱਤਾਂ ਨੂੰ ਧਿਆਨ ਵਿਚ ਰੱਖਿਆ ਜਾਵੇ। **(ਸ)** ਘੱਟ-ਗਿਣਤੀ ਕੌਮ ਨੂੰ ਸਮਾਜ ਅੰਦਰ ਅਕਸਰ ਹੀ ਧਾਰਮਿਕ ਵਿਤਕਰੇ ਦਾ ਸਾਹਮਣਾ ਕਰਨਾ ਪੈਂਦਾ ਹੈ। ਧਾਰਮਿਕ ਸੰਸਥਾ ਅੰਤਰ-ਧਰਮ ਸੰਵਾਦ ਰਾਹੀਂ ਵੱਖ-ਵੱਖ ਧਾਰਮਿਕ ਭਾਈਚਾਰਿਆਂ ਵਿਚ ਧਾਰਮਿਕ ਸਹਿਣਸ਼ੀਲਤਾ, ਧਾਰਮਿਕ ਸਹਿਹੋਂਦ, ਆਪਸੀ ਸ਼ਾਂਤੀ, ਸਮਝਦਾਰੀ ਅਤੇ ਸਤਿਕਾਰ ਦੀ ਭਾਵਨਾ ਸਥਾਪਿਤ ਕਰਦੀ ਹੈ ਜਿਸ ਨਾਲ ਘੱਟ-ਗਿਣਤੀ ਕੌਮਾਂ ਨਾਲ ਹੁੰਦਾ ਵਿਤਕਰਾ ਰੋਕਣ ਵਿਚ ਸਹਾਇਤਾ ਮਿਲਦੀ ਹੈ ਅਤੇ ਧਾਰਮਿਕ ਟਕਰਾਅ ਦੀ ਸਥਿਤੀ ਪੈਦਾ ਹੋਣੋ ਰੋਕੀ ਜਾ ਸਕਦੀ ਹੈ।

ਇਸ ਦੇ ਨਾਲ ਹੀ ਕਿਸੇ ਘੱਟ-ਗਿਣਤੀ ਭਾਈਚਾਰੇ ਦੀ ਕਾਨੂੰਨ ਅਨੁਸਾਰ ਚੁਣੀ ਹੋਈ ਧਾਰਮਿਕ ਸੰਸਥਾ ਨਾ ਹੋਣ ਦਾ ਘਾਟਾ ਵੀ ਵਿਆਪਕ ਪੱਧਰ 'ਤੇ ਪੈਂਦਾ ਹੈ। ਇਸ ਘਾਟੇ ਨੂੰ ਮਹੱਤਤਾ ਦੇ ਵਿਪਰੀਤ ਰੱਖ ਕੇ ਸਮਝਿਆ ਜਾ ਸਕਦਾ ਹੈ। ਇੱਥੇ ਇਹ ਵੀ ਸਮਝਣਯੋਗ ਹੈ ਕਿ ਇਸ ਦਾ ਘਾਟਾ ਕੇਵਲ ਕੌਮੀ ਹਿੱਤਾਂ ਦੀ ਪੂਰਤੀ ਨਾ ਹੋ ਸਕਣਾ ਨਹੀਂ ਹੈ, ਬਲਕਿ ਕੌਮ ਦੀ ਹੋਂਦ ਉੱਪਰ ਖ਼ਤਰਾ ਵੀ ਹੈ। ਅੱਜ ਸੰਸਾਰ ਭਰ ਵਿਚ ਅਨੇਕਾਂ ਕੌਮਾਂ ਦੀਆਂ ਮਿਸਾਲਾਂ ਮਿਲ ਜਾਂਦੀਆਂ ਹਨ ਜੋ ਧਾਰਮਿਕ ਪ੍ਰਤੀਨਿਧਤਾ ਤੇ ਨੁਮਾਇੰਦਗੀ ਦੀ ਅਣਹੋਂਦ ਕਾਰਨ ਖ਼ਤਮ ਹੋ ਚੁੱਕੀਆਂ ਹਨ ਜਾਂ ਖ਼ਤਮ ਹੋਣ ਦੇ ਕਿਨਾਰੇ ਹਨ।

ਸੰਸਾਰ ਭਰ ਵਿਚ ਇਹ ਸਥਾਪਿਤ ਹੋ ਚੁੱਕੀ ਸੱਚਾਈ ਹੈ ਕਿ ਕਿਸੇ ਵੀ ਘੱਟ-

ਗਿਣਤੀ ਕੌਮ ਜਾਂ ਸਮਾਜਿਕ ਸਮੂਹ ਲਈ ਨਿਰਪੱਖ ਅਤੇ ਬਰਾਬਰਤਾ ਵਾਲਾ ਮਾਹੌਲ ਸਿਰਜਣ ਨੂੰ ਯਕੀਨੀ ਬਣਾਉਣ ਲਈ ਸਮਾਜਿਕ ਤੇ ਰਾਜਨੀਤਿਕ ਪ੍ਰਤੀਨਿਧਤਾ ਦਾ ਹੋਣਾ ਲਾਜ਼ਮੀ ਹੈ। ਸਮਾਜਿਕ ਰੂਪ ਵਿਚ ਕਿਸੇ ਘੱਟ-ਗਿਣਤੀ ਭਾਈਚਾਰੇ ਦੀ ਸਹੀ ਅਰਥਾਂ ਵਿਚ ਨੁਮਾਇੰਦਗੀ ਕੇਵਲ ਕਾਨੂੰਨ ਅਨੁਸਾਰ ਚੁਣੀ ਹੋਈ ਧਾਰਮਿਕ ਸੰਸਥਾ ਕਰ ਸਕਦੀ ਹੈ ਕਿਉਂਕਿ ਅਜਿਹੀ ਸੰਸਥਾ ਰਾਜਨੀਤਿਕਾਂ ਅਤੇ ਸਰਕਾਰਾਂ ਨਾਲ ਤਾਲਮੇਲ ਬਣਾ ਕੇ ਆਪਣੇ ਭਾਈਚਾਰੇ ਦੇ ਅਧਿਕਾਰਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਉਂਦੀ ਹੈ, ਜੋ ਭਾਈਚਾਰੇ ਦੀ ਹੋਂਦ ਅਤੇ ਵਿਕਾਸ ਲਈ ਬੇਹੱਦ ਜ਼ਰੂਰੀ ਹੁੰਦਾ ਹੈ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਨ ਤੋਂ ਪਹਿਲਾਂ ਸਿੱਖਾਂ ਦੇ ਹਾਲਾਤ-**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਹੋਣ ਪਿੱਛੇ ਦੇ ਕਾਰਨਾਂ ਨੂੰ ਸਮਝਣ ਤੋਂ ਪਹਿਲਾਂ ਬ੍ਰਿਟਿਸ਼ ਅੰਗਰੇਜ਼ ਹਕੂਮਤ ਵੱਲੋਂ ਸਿੱਖਾਂ ਉੱਪਰ ਢਾਹੇ ਗਏ ਜ਼ੁਲਮਾਂ ਕਾਰਨ ਸਿੱਖ ਕੌਮ ਦੇ ਬਣੇ ਦੁੱਖਦਾਈ ਤੇ ਤਰਸਯੋਗ ਹਾਲਾਤਾਂ ਬਾਰੇ ਜਾਣਨਾ ਬੇਹੱਦ ਜ਼ਰੂਰੀ ਹੈ। ਇਹ ਉਹ ਸਮਾਂ ਸੀ ਜਦੋਂ ਸਿੱਖ ਕੌਮ ਗ਼ੁਲਾਮੀ ਹੰਢਾਅ ਰਹੀ ਸੀ, ਗ਼ੁਲਾਮੀ ਦਾ ਉਹ ਅਹਿਸਾਸ ਸਿੱਖਾਂ ਲਈ ਨਾ ਮਰਿਆਂ ਤੇ ਨਾ ਹੀ ਨਾ ਜਿਊਂਦਿਆਂ ਬਰਾਬਰ ਸੀ। ਸੰਨ ੧੮੩੯ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣਾ ਕਰ ਜਾਣ ਪਿੱਛੋਂ ਬ੍ਰਿਟਿਸ਼ ਅੰਗਰੇਜ਼ਾਂ ਨੇ ਸੰਨ ੧੮੪੯ ਵਿਚ ਪੰਜਾਬ ਰਾਜ ਉੱਪਰ ਪੂਰਨ ਤੌਰ 'ਤੇ ਕਬਜ਼ਾ ਕਰ ਕੇ ਨਾ ਕੇਵਲ ਖ਼ਾਲਸਾ ਰਾਜ ਨੂੰ ਖ਼ਤਮ ਕੀਤਾ ਸਗੋਂ ਸਿੱਖ ਧਰਮ ਦੇ ਸਿਧਾਂਤਾਂ ਅਤੇ ਗੁਰਦੁਆਰਿਆਂ ਉੱਪਰ ਦ੍ਰਿਸ਼ਟ ਅਤੇ ਅਦ੍ਰਿਸ਼ਟ ਰੂਪ ਵਿਚ ਗਹਿਰੇ ਹਮਲੇ ਸ਼ੁਰੂ ਕਰ ਦਿੱਤੇ ਤਾਂ ਜੋ ਰਾਜ ਕਰਨ ਵਾਲੇ ਸਿੱਖਾਂ ਨੂੰ ਮਾਨਸਿਕ, ਆਰਥਿਕ, ਸਮਾਜਿਕ ਤੇ ਰਾਜਨੀਤਿਕ ਤੌਰ 'ਤੇ ਕਮਜ਼ੋਰ ਕੀਤਾ ਜਾ ਸਕੇ। ਸਿੱਖ ਕੌਮ ਦਾ ਗੁਰਦੁਆਰਾ ਸਾਹਿਬਾਨ ਦੇ ਬਿਨਾਂ ਆਪਣਾ ਕੋਈ ਵਜੂਦ ਨਹੀਂ ਹੈ। ਸਿੱਖ ਤਾਂ ਜਿਊਂਦਾ ਹੀ ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰ ਕੇ ਹੈ। ਇਸੇ ਲਈ ਬ੍ਰਿਟਿਸ਼ ਅੰਗਰੇਜ਼ ਹਕੂਮਤ ਵੱਲੋਂ ਸਿੱਖ ਗੁਰਧਾਮਾਂ ਦੀਆਂ ਬੇਅਦਬੀਆਂ ਕਰਵਾਉਣਾ, ਗੁਰਦੁਆਰਿਆਂ ਦੀਆਂ ਜਾਇਦਾਦਾਂ ਉੱਪਰ ਕਬਜ਼ਾ ਕਰਨਾ, ਸਿੱਖਾਂ ਦੇ ਖ਼ਜ਼ਾਨੇ ਲੁੱਟਣਾ, ਸਿੱਖਾਂ ਨੂੰ ਬਿਨਾਂ ਕਸੂਰ ਤੋਂ ਸਜ਼ਾਵਾਂ ਦੇਣੀਆਂ ਆਦਿ ਮੁੱਖ ਸਰਕਾਰੀ ਨਿਸ਼ਾਨਾ ਸੀ।

ਇਤਿਹਾਸ ਤੋਂ ਸਪੱਸ਼ਟ ਹੁੰਦਾ ਹੈ ਕਿ ਸਿੱਖ ਕੌਮ ਦਾ ਜਨਮ ਤੇ ਵਿਕਾਸ ਸਿੱਖ ਗੁਰੂ ਸਾਹਿਬਾਨ ਦੀ ਕ੍ਰਾਂਤੀਕਾਰੀ ਵਿਚਾਰਧਾਰਾ ਦੇ ਅਧਿਆਤਮਕ ਅਸਰ ਕਾਰਨ ਹੋਇਆ ਸੀ। ਸਿੱਖੀ ਵਿਚਾਰਧਾਰਾ ਦਾ ਕੇਂਦਰੀ ਧੁਰਾ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਗੁਰਦੁਆਰਾ ਸਾਹਿਬਾਨ ਹਨ। ਗੁਰਦੁਆਰਾ ਸਾਹਿਬ ਉਹ ਸੰਸਥਾ ਹੈ, ਜਿੱਥੇ ਸੁਸ਼ੋਭਿਤ ਅਧਿਆਤਮਕਤਾ ਦੇ ਸੋਮੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਸਿੱਖ ਕੌਮ ਦੇ ਸਾਹ ਚੱਲਦੇ ਹਨ। ਇਸੇ ਕਾਰਨ ਬ੍ਰਿਟਿਸ਼ ਅੰਗਰੇਜ਼ ਹਕੂਮਤ ਦਾ ਮੁੱਖ ਨਿਸ਼ਾਨਾ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਚਾਰ ਬੰਦ ਕਰਨਾ ਅਤੇ ਗੁਰਦੁਆਰਾ ਸਾਹਿਬਾਨ ਅੰਦਰ ਗੁਰਮਤਿ ਵਿਰੋਧੀ ਵਿਵਸਥਾ ਕਾਇਮ ਕਰਨਾ ਸੀ।

ਬ੍ਰਿਟਿਸ਼ ਅੰਗਰੇਜ਼ਾਂ ਦੀ ਸ਼ਹਿ 'ਤੇ ਮਹੰਤਾਂ ਵੱਲੋਂ ਗੁਰਦੁਆਰਾ ਸਾਹਿਬਾਨ ਦੀ ਆਮਦਨ ਨਾਲ ਜਿੱਥੇ ਅੱਯਾਸ਼ੀ ਕੀਤੀ ਜਾਂਦੀ ਸੀ, ਉੱਥੇ ਹੀ ਸੰਗਤ ਉੱਪਰ ਜ਼ੁਲਮ ਵੀ ਢਾਹੇ ਜਾਂਦੇ ਸਨ, ਜਿਵੇਂ ਕਿ- ਗੁਰਦੁਆਰਾ ਸਾਹਿਬਾਨ ਦੇ ਦਰਸ਼ਨ ਕਰਨ ਗਏ ਸਿੱਖਾਂ ਨੂੰ ਮਹੰਤਾਂ ਵੱਲੋਂ ਧਿਰਕਾਰਿਆ ਜਾਂਦਾ ਸੀ ਅਤੇ ਗੁਰਦੁਆਰਾ ਸਾਹਿਬਾਨ ਵਿੱਚੋਂ ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਜਾਂਦਾ ਸੀ, ਮਾਰਿਆ-ਕੁੱਟਿਆ ਜਾਂਦਾ ਸੀ ਅਤੇ ਅਖੌਤੀ ਨੀਂਵੀਂ ਜਾਤ ਦੇ ਸਿੱਖਾਂ ਵੱਲੋਂ ਭੇਟ ਕੀਤਾ ਪਰਸ਼ਾਦ ਸਵੀਕਾਰ ਨਹੀਂ ਸੀ ਕੀਤਾ ਜਾਂਦਾ। ਮਹੰਤਾਂ ਵੱਲੋਂ ਕਈ ਵਾਰ ਗੁਰਦੁਆਰਾ ਸਾਹਿਬਾਨ ਵਿਖੇ ਦਰਸ਼ਨ ਕਰਨ ਗਈਆਂ ਸਿੱਖ ਇਸਤਰੀਆਂ ਦੇ ਬਲਾਤਕਾਰ ਕੀਤੇ ਗਏ ਸਨ, ੧੩ ਸਾਲ ਦੀ ਬੱਚੀ ਤੋਂ ਲੈ ਕੇ ਵੱਡੀ ਉਮਰ ਦੀਆਂ ਸਿੱਖ ਇਸਤਰੀਆਂ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾਇਆ ਜਾਂਦਾ ਸੀ। ਜੋ ਕੋਈ ਵੀ ਸਿੱਖ ਇਸ ਵਰਤਾਰੇ ਖ਼ਿਲਾਫ਼ ਆਵਾਜ਼ ਉਠਾਉਂਦਾ ਸੀ ਮਹੰਤ ਉਸ ਦਾ ਕਤਲ ਕਰਵਾ ਦਿੰਦੇ ਸਨ ਅਤੇ ਲਾਸ਼ ਨੂੰ ਖੁਰਦ-ਬੁਰਦ ਕਰ ਦਿੰਦੇ ਸਨ। ਮਹੰਤਾਂ ਨੇ ਸੈਂਕੜਿਆਂ ਦੀ ਗਿਣਤੀ ਵਿਚ ਸਿੱਖਾਂ ਨੂੰ ਗੁਰਦੁਆਰਾ ਸਾਹਿਬਾਨ ਦੇ ਅੰਦਰ ਹੀ ਕਤਲ ਕਰ ਕੇ ਮ੍ਰਿਤਕ ਦੇਹਾਂ ਖੁਰਦ-ਬੁਰਦ ਕਰ ਦਿੱਤੀਆਂ ਸਨ, ਜੋ ਅਣ-ਮਨੁੱਖੀ ਕਾਰੇ ਦੀ ਸਿਖ਼ਰ ਸੀ। ਇੱਥੋਂ ਤਕ ਕਿ ਮਹੰਤ ਗੁਰਦੁਆਰਾ ਸਾਹਿਬਾਨ ਅੰਦਰ ਸ਼ਰਾਬਾਂ ਪੀਂਦੇ ਤੇ ਹੋਰ ਅਨੇਕਾਂ ਨਸ਼ੇ ਕਰਦੇ ਸਨ ਅਤੇ ਗੁਰਦੁਆਰਾ ਸਾਹਿਬਾਨ ਅੰਦਰ ਮਰਯਾਦਾ ਨੂੰ ਖ਼ਤਮ ਕਰ ਕੇ ਆਪਣੀ ਨਿੱਜੀ ਜਾਗੀਰ ਬਣਾ ਲਿਆ ਸੀ, ਇਸ ਤਰ੍ਹਾਂ ਉਹ ਪੁੱਜ ਕੇ ਗੁੰਡਾਗਰਦੀ ਕਰਦੇ ਸਨ ਅਤੇ ਬੇਬੱਸ ਹੋਏ ਸਿੱਖ ਖ਼ੂਨ ਦੇ ਹੰਝੂ ਰੋਂਦੇ ਸਨ। ਅੰਗਰੇਜ਼ਾਂ ਨੇ ਸਿੱਖਾਂ ਨੂੰ ਗੁਲਾਮ, ਕਮਜ਼ੋਰ ਅਤੇ ਦਬਾਅ ਕੇ ਰੱਖਣ ਲਈ ਪੂਰਾ ਜ਼ੋਰ ਲਗਾਇਆ ਹੋਇਆ ਸੀ ਕਿਉਂਕਿ ਇਸ ਨਾਲ ਜਿੱਥੇ ਅੰਗਰੇਜ਼ ਸਰਕਾਰ ਮਜ਼ਬੂਤ ਹੁੰਦੀ ਸੀ, ਉੱਥੇ ਹੀ ਈਸਾਈਅਤ ਦਾ ਪ੍ਰਸਾਰ ਹੋਣ ਵਿਚ ਮਦਦ ਮਿਲਦੀ ਸੀ। ਇਸੇ ਲਈ ਉਹ ਮਹੰਤਾਂ ਨੂੰ ਸਿੱਖਾਂ ਦੇ ਵਿਰੁੱਧ ਡੱਟੇ ਰਹਿਣ ਲਈ ਸਰਕਾਰੀ ਸ਼ਹਿ ਅਤੇ ਹੱਲਾਸ਼ੇਰੀ ਦੇ ਕੇ ਰੱਖਦੇ ਸਨ ਤਾਂ ਜੋ ਸਿੱਖਾਂ ਨੂੰ ਸਿਰ ਨਾ ਚੁੱਕਣ ਦਿੱਤਾ ਜਾਵੇ। ਬੇਅਦਬੀਆਂ ਤੋਂ ਇਲਾਵਾ ਬ੍ਰਿਟਿਸ਼ ਅੰਗਰੇਜ਼ਾਂ ਵੱਲੋਂ ਸਿੱਖਾਂ ਉੱਪਰ ਚਹੁੰ-ਤਰਫੀ ਹਮਲੇ ਕੀਤੇ ਜਾਂਦੇ ਸਨ, ਜਿਵੇਂ ਕਿ ਧਾਰਮਿਕ ਅਜ਼ਾਦੀ ਖ਼ਤਮ ਕਰਨਾ, ਮਨੁੱਖੀ ਹੱਕਾਂ ਦੀ ਗੱਲ ਕਰਨ ਵਾਲੇ ਅਤੇ ਇਨਸਾਫ ਮੰਗਣ ਵਾਲੇ ਸਿੱਖਾਂ ਉੱਪਰ ਝੂਠੇ ਪਰਚੇ ਬਣਾ ਕੇ ਗ੍ਰਿਫਤਾਰ ਕਰ ਲਿਆ ਜਾਂਦਾ ਸੀ।

ਇਸ ਤੋਂ ਇਲਾਵਾ ਅੰਗਰੇਜ਼ਾਂ ਵੱਲੋਂ ਗ਼ੈਰ-ਸਿੱਖਾਂ ਨੂੰ ਵੀ ਸਿੱਖਾਂ ਉੱਪਰ ਜ਼ੁਲਮ ਕਰਨ ਲਈ ਸ਼ਹਿ ਅਤੇ ਉਤਸ਼ਾਹਿਤ ਕੀਤਾ ਜਾਂਦਾ ਸੀ। ਜਿਸ ਤਹਿਤ ਗ਼ੈਰ-ਸਿੱਖਾਂ ਵੱਲੋਂ ਅੰਮ੍ਰਿਤਧਾਰੀ ਸਿੱਖਾਂ ਦੇ ਕਿਰਪਾਨ ਧਾਰਨ ਕਰਨ ਕਰਕੇ ਜ਼ੁਲਮ ਢਾਹੁਣਾ,

ਸ਼ਰ੍ਹੇਆਮ ਕਿਸੇ ਸਿੱਖ ਨੂੰ ਘੇਰ ਕੇ ਕੁੱਟਮਾਰ ਕਰਨਾ, ਸਿੱਖ ਵਿਰੋਧੀ ਸਰਕਾਰੀ ਸਾਜ਼ਿਸ਼ਾਂ ਵਿਚ ਸਰਕਾਰ ਦਾ ਸਾਥ ਦੇਣਾ, ਨਨਕਾਣਾ ਸਾਹਿਬ ਦੇ ਸਾਕੇ ਦਾ ਨਾਮ ਲੈ ਕੇ ਸਿੱਖਾਂ ਨੂੰ ਡਰਾਉਣਾ-ਧਮਕਾਉਣਾ ਅਤੇ ਸਿੱਖਾਂ ਅੰਦਰ ਡਰ ਦਾ ਮਹੌਲ ਪੈਦਾ ਕਰ ਕੇ ਰੱਖਣ ਦਾ ਜ਼ੁਲਮੀ ਵਰਤਾਰਾ ਸਿੱਖਾਂ ਨੇ ਕਈ ਦਹਾਕੇ ਹੰਢਾਇਆ। ਇਸ ਦੇ ਨਾਲ ਹੀ ਬ੍ਰਿਟਿਸ਼ ਅੰਗਰੇਜ਼ ਹਕੂਮਤ ਵੱਲੋਂ ਜਿੱਥੇ ਸਿੱਖ ਸਮਾਜ ਤੇ ਸੰਸਥਾਵਾਂ ਅੰਦਰ ਨਕਲੀ ਸਿੱਖਾਂ ਦੀ ਘੁਸਪੈਠ ਕਰਵਾਈ ਗਈ, ਉੱਥੇ ਹੀ ਇਸਾਈਅਤ ਦਾ ਪ੍ਰਚਾਰ ਵੀ ਜ਼ੋਰਦਾਰ ਢੰਗ ਨਾਲ ਸ਼ੁਰੂ ਕੀਤਾ ਗਿਆ, ਤਾਂ ਜੋ ਸਿੱਖ ਕੌਮ ਨੂੰ ਮਾਨਸਿਕ ਤੌਰ 'ਤੇ ਗ਼ੁਲਾਮ ਬਣਾਇਆ ਜਾ ਸਕੇ।

ਬ੍ਰਿਟਿਸ਼ ਅੰਗਰੇਜ਼ ਹਕੂਮਤ ਸਮੇਂ ਵਾਪਰੇ ਦੋ ਵੱਡੇ ਸਾਕਿਆਂ ਨੇ ਸਿੱਖ ਮਾਨਸਿਕਤਾ ਉੱਪਰ ਗਹਿਰਾ ਪ੍ਰਭਾਵ ਪਾਇਆ। ਪਹਿਲਾ, ਸੰਨ ੧੯੨੧ ਵਿਚ ਗੁਰਦੁਆਰਾ ਸ੍ਰੀ ਨਨਕਾਣਾ ਸਾਹਿਬ ਅੰਦਰ ਸਿੱਖਾਂ ਦਾ ਵੱਡਾ ਕਤਲ-ਏ-ਆਮ ਕੀਤਾ ਗਿਆ, ਜਿਸ ਨੂੰ ਸਾਕਾ ਨਨਕਾਣਾ ਸਾਹਿਬ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਹ ਕਤਲ-ਏ-ਆਮ ਬ੍ਰਿਟਿਸ਼ ਹਕੂਮਤ ਦੀ ਸ਼ਹਿ 'ਤੇ ਮਹੰਤਾਂ ਵੱਲੋਂ ਕੀਤਾ ਗਿਆ ਸੀ ਅਤੇ ਇਸ ਵਿਰੁੱਧ ਅਵਾਜ਼ ਉਠਾਉਣ ਵਾਲੇ ਸਿੱਖਾਂ ਨੂੰ ਅੰਗਰੇਜ਼ਾਂ ਵੱਲੋਂ ਝੂਠੇ ਪਰਚਿਆਂ ਰਾਹੀਂ ਦਬਾਉਣ ਦਾ ਪੁਰਜ਼ੋਰ ਯਤਨ ਕੀਤਾ ਗਿਆ। ਇੱਥੋਂ ਤਕ ਕਿ ਇਸ ਕਤਲ-ਏ-ਆਮ ਨੂੰ ਅੰਜਾਮ ਦੇਣ ਵਾਲੇ ਨਰੈਣੂ ਮਹੰਤ ਨੂੰ ਗ੍ਰਿਫਤਾਰ ਕਰ ਕੇ ਕੁਝ ਸਾਲਾਂ ਬਾਅਦ ਬਰੀ ਵੀ ਕਰ ਦਿੱਤਾ ਗਿਆ। ਗੁਰਬਾਣੀ ਦਾ ਜਾਪ ਕਰਦੇ ਨਿਹੱਥੇ ਸਿੱਖਾਂ ਦਾ ਗੁਰਦੁਆਰਾ ਸਾਹਿਬ ਅੰਦਰ ਨਰੈਣੂ ਮਹੰਤ ਤੇ ਉਸਦੇ ਗੁੰਡਿਆਂ ਹੱਥੋਂ ਕਤਲ-ਏ-ਆਮ ਕਰਵਾਉਣ ਤੋਂ ਸਾਬਤ ਹੁੰਦਾ ਹੈ ਕਿ ਬ੍ਰਿਟਿਸ਼ ਅੰਗਰੇਜ਼ ਸਰਕਾਰ ਸਿੱਖਾਂ ਦੇ ਧਰਮ ਗ੍ਰੰਥ, ਗੁਰਦੁਆਰੇ ਅਤੇ ਸਿੱਖ ਕੌਮ ਨੂੰ ਹਰ ਹੀਲੇ ਖ਼ਤਮ ਕਰਨਾ ਚਾਹੁੰਦੀ ਸੀ।

ਦੂਜੇ ਵੱਡੇ ਕਤਲ-ਏ-ਆਮ ਨੂੰ ਜੈਤੋ ਦੇ ਮੋਰਚੇ (ਸੰਨ ੧੯੨੩) ਸਮੇਂ ਅੰਜਾਮ ਦਿੱਤਾ ਗਿਆ। ਬ੍ਰਿਟਿਸ਼ ਅੰਗਰੇਜ਼ ਹਕੂਮਤ ਨੇ ਸਿੱਖਾਂ ਉੱਪਰ ਗੁਰਦੁਆਰਾ ਸਾਹਿਬ ਗੰਗਸਰ ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਕਰਨ ’ਤੇ ਪਾਬੰਦੀ ਲਗਾ ਦਿੱਤੀ, ਜਿਸ ਨੇ ਸਿੱਖਾਂ ਅੰਦਰ ਧਾਰਮਿਕ ਆਜ਼ਾਦੀ ਦਾ ਅਧਿਕਾਰ ਪ੍ਰਾਪਤ ਕਰਨ ਅਤੇ ਆਪਣੇ ਗੁਰਧਾਮਾਂ ਦਾ ਪ੍ਰਬੰਧ ਕੇਵਲ ਸਿੱਖ ਸੰਗਤ ਦੇ ਹੱਥਾਂ ਵਿਚ ਰੱਖਣ ਲਈ ਲਹਿਰ ਹੋਰ ਪ੍ਰਚੰਡ ਕਰ ਦਿੱਤੀ ਅਤੇ ਇਸ ਲਹਿਰ ਵਿਚ ਸੈਂਕੜੇ ਸਿੱਖਾਂ ਨੇ ਕੁਰਬਾਨੀਆਂ ਦਿੱਤੀਆਂ ਤੇ ਹਜ਼ਾਰਾਂ ਸਿੱਖਾਂ ਨੇ ਤਸੀਹੇ ਝੱਲੇ।

**ਚਲਦਾ...**

# ਸਿਰੀਰਾਗੁ

*-ਮਾ. ਬਲਬੀਰ ਸਿੰਘ ਹੰਸਪਾਲ**

ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਸਿਰੀਰਾਗੁ ਦੀ ਮਹਾਨਤਾ ਬਾਰੇ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ:

*ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗ ਵਿਧਾਨ ਦੀ ਤਰਤੀਬ ਅਨੁਸਾਰ ਸਿਰੀਰਾਗੁ ਨੂੰ ਸਭ ਤੋਂ ਪਹਿਲੇ ਸਥਾਨ 'ਤੇ ਰੱਖਿਆ ਹੈ।

ਸਿਰੀਰਾਗੁ ਬਹੁਤ ਹੀ ਪੁਰਾਤਨ ਅਤੇ ਪ੍ਰਸਿੱਧ ਰਾਗ ਹੈ। ਮੱਧਕਾਲ ਵਿਚ ਜਦੋਂ ਰਾਗ-ਰਾਗਨੀ ਪ੍ਰਣਾਲੀ ਪ੍ਰਚਲਿਤ ਸੀ ਤਾਂ ਉਸ ਸਮੇਂ ਇਸ ਰਾਗ ਨੂੰ ਕਾਫੀ ਥਾਟ ਦੇ ਸਵਰਾਂ 'ਤੇ ਆਧਾਰਿਤ ਗਾਇਨ ਕੀਤਾ ਜਾਂਦਾ ਸੀ। ਆਧੁਨਿਕ ਕਾਲ ਵਿਚ ਪੰਡਤ ਵਿਸ਼ਨੂੰ ਨਰਾਇਣ ਭਾਤਖੰਡੇ ਜੀ ਦੁਆਰਾ ਦਸ ਥਾਟਾਂ ਦਾ ਸਿਧਾਂਤ ਬਣਾਇਆ ਗਿਆ ਜੋ ਕਿ ਉੱਤਰੀ ਸੰਗੀਤ ਪੱਧਤੀ ਵਿਚ ਅੱਜ ਵੀ ਪ੍ਰਚਲਿਤ ਹੈ। ਪਿਛਲੇ ਬਹੁਤ ਲੰਮੇ ਅਰਸੇ ਤੋਂ ਗੁਰਮਤਿ ਸੰਗੀਤ ਦੇ ਵੱਖ-ਵੱਖ ਵਿਦਵਾਨਾਂ ਅਤੇ ਗ੍ਰੰਥਕਾਰਾਂ ਵੱਲੋਂ ਸਿਰੀਰਾਗੁ ਨੂੰ ਆਧੁਨਿਕ ਸੰਗੀਤ ਪੱਧਤੀ ਦੇ ਦੱਸ ਥਾਟਾਂ ਵਿੱਚੋਂ ਪੂਰਵੀ ਥਾਟ ਦੇ ਅੰਤਰਗਤ ਬਣਦੇ ਸਰੂਪ ਨੂੰ ਹੀ ਮਾਨਤਾ ਦਿੱਤੀ ਹੈ ਅਤੇ ਵਰਤਮਾਨ ਸਮੇਂ ਵਿਚ ਵੀ ਸਿਰੀਰਾਗੁ ਦਾ ਪ੍ਰਚਲਿਤ ਸਰੂਪ ਪੂਰਵੀ ਥਾਟ ਅਨੁਸਾਰ ਹੀ ਹੈ।

ਸਿਰੀਰਾਗੁ ਇੱਕ ਗੰਭੀਰ ਪ੍ਰਕ੍ਰਿਤੀ ਵਾਲਾ ਬਹੁਤ ਹੀ ਮਧੁਰ ਅਤੇ ਮੀਂਡ ਪ੍ਰਧਾਨ ਰਾਗ ਹੈ। ਇਹ ਸੰਧੀ ਪ੍ਰਕਾਸ਼ ਰਾਗਾਂ ਦੀ ਸ਼੍ਰੇਣੀ ਵਿਚ ਸ਼ਾਮ ਦੇ ਸਮੇਂ ਗਾਇਨ ਕੀਤਾ ਜਾਣ ਵਾਲਾ ਰਾਗ ਹੈ। ਇਸ ਰਾਗ ਵਿਚ ਰੇ (ਰਿਸ਼ਭ) ਅਤੇ ਧਾ (ਧੈਵਤ) ਸਵਰ ਕੋਮਲ ਅਤੇ ਮਾ (ਮਧਿਅਮ) ਸਵਰ ਤੀਵਰ ਲਗਦਾ ਹੈ। ਇਸ ਦੇ ਅਰੋਹ ਵਿਚ ਗਾ (ਗੰਧਾਰ) ਅਤੇ ਧਾ (ਧੈਵਤ) ਸਵਰ ਨਹੀਂ ਲਗਾਏ ਜਾਂਦੇ, ਕਹਿਣ ਤੋਂ ਭਾਵ ਇਹ ਦੋਨੋਂ ਸਵਰ ਵਰਜਿਤ ਸਵਰ ਹਨ। ਇਸ ਰਾਗ ਵਿਚ ਰੇ (ਰਿਸ਼ਭ) ਅਤੇ ਪਾ (ਪੰਚਮ) ਸਵਰ ਨਿਆਸ ਦੇ ਸਵਰ ਮੰਨੇ ਜਾਂਦੇ ਹਨ। ਭਾਵ ਰਾਗ ਨੂੰ ਗਾਇਨ ਕਰਦੇ ਸਮੇਂ ਇਹ ਦੋਨੋਂ ਸਵਰਾਂ ਉੱਪਰ, ਰਾਗ ਵਿੱਚ ਲੱਗਣ ਵਾਲੇ ਬਾਕੀ ਨਿਸ਼ਚਿਤ ਸੁਰਾਂ ਨਾਲੋਂ ਜ਼ਿਆਦਾ ਇਕ ਖਾਸ ਠਹਿਰਾਵ ਦਿੱਤਾ ਜਾਂਦਾ ਹੈ। ਇਸ ਰਾਗ ਦੀਆਂ ਵਿਸ਼ੇਸ਼ ਸਵਰ ਸੰਗਤੀਆਂ (ਸਵਰ ਚਲਣ) ਜੋ ਕਿ ਇਸ ਰਾਗ ਨਾਲ ਰਲਦੇ-ਮਿਲਦੇ ਸਮਪ੍ਰਕ੍ਰਿਤਕ

** ਸੰਗੀਤ ਅਧਿਆਪਕ, ਸ੍ਰੀ ਗੁਰੂ ਰਾਮਦਾਸ ਖਾਲਸਾ ਸੀ: ਸੈ: ਸਕੂਲ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ। ਮੋ. ੯੮੧੪੯੪੯੪੪੮*

ਰਾਗਾਂ ਤੋਂ ਇਸ ਨੂੰ ਵੱਖ ਕਰ ਕੇ ਇਸ ਦਾ ਆਪਣਾ ਮੂਲ ਸਰੂਪ ਨਿਖਾਰ ਕੇ ਪੇਸ਼ ਕਰਨ ਵਿਚ ਲਾਹੇਵੰਦ ਸਾਬਤ ਹੁੰਦੀਆਂ ਹਨ। ਹੁਣ ਇਸ ਰਾਗ ਦੀਆਂ ਕੁਝ ਵਿਸ਼ੇਸ਼ ਸਵਰ ਸੰਗਤੀਆਂ ਦਿੱਤੀਆਂ ਜਾ ਰਹੀਆਂ ਹਨ ਤਾਂ ਜੋ ਸੰਗੀਤ ਦੇ ਸਿਖਿਆਰਥੀ ਇਨ੍ਹਾਂ ਸਵਰਾਂ ਨੂੰ ਧਿਆਨ ਵਿਚ ਰੱਖ ਕੇ ਸਿਰੀਰਾਗੁ ਦੇ ਮੂਲ ਸਰੂਪ ਨੂੰ ਯਾਦ ਕਰਦੇ ਹੋਏ ਗਾਇਨ ਅਤੇ ਵਾਦਨ ਕਰਨ ਵਿਚ ਸਫਲਤਾ ਹਾਸਲ ਕਰ ਸਕਣ।

ਸਾ, ਰੇ ਰੇ ਸਾ, ਨ਼ੀ ਸਾ ਨ਼ੀ ਧ਼ਾ ਪ਼ਾ, ਮ਼ਾ ਪ਼ਾ ਨ਼ੀ ਨ਼ੀ ਸਾ, ਸਾ ਰੇ ਰੇ ਸਾ, ਰੇ ਗਾ ਰੇ, ਮਾ ਗਾ ਰੇ-ਸਾ, ਰੇ ਪਾ, ਰੇ ਰੇ ਮਾ ਪਾ, ਮਾ ਪਾ ਨੀ ਨੀ ਧਾ ਪਾ, ਮਾ ਪਾ ਨੀ ਸਾਂ ਰੇਂ ਰੇਂ ਸਾਂ, ਰੇਂ ਗਾਂ ਰੇ, ਰੇਂ ਪਾਂ, ਮਾਂ ਗਾਂ ਰੇਂ, ਸਾਂ ਨੀ ਸਾਂ ਰੇਂ ਨੀ ਧਾ ਪਾ, ਧਾ ਮਾ ਗਾ ਰੇ, ਪਾ ਰੇ, ਰੇ ਗਾ ਰੇ ਸਾ।

**ਰਾਗ ਦਾ ਸਧਾਰਨ ਪਰਿਚਯ**

**ਰਾਗ–** ਸਿਰੀਰਾਗੁ

**ਥਾਟ–** ਪੂਰਵੀ

**ਵਾਦੀ ਸਵਰ–** ਰੇ (ਰਿਸ਼ਭ)

**ਸੰਵਾਦੀ ਸਵਰ–** ਪਾ (ਪੰਚਮ)

**ਗਾਇਨ ਸਮਾਂ–** ਸ਼ਾਮ ਦਾ (ਸੂਰਜ ਛਿਪਣ ਸਮੇਂ)

**ਸਵਰ–** ਰੇ (ਰਿਸ਼ਭ), ਧਾ (ਧੈਵਤ) ਸਵਰ ਕੋਮਲ ਅਤੇ ਮਾ (ਮਧਿਅਮ) ਸਵਰ ਤੀਵਰ ਬਾਕੀ ਸਾਰੇ ਸ਼ੁਧ।

**ਵਰਜਿਤ ਸਵਰ–** ਗਾ (ਗੰਧਾਰ) ਅਤੇ ਧਾ (ਧੈਵਤ) ਸਵਰ ਕੇਵਲ ਅਰੋਹ ਵਿਚ।

**ਜਾਤੀ–** ਔੜਵ-ਸੰਪੂਰਨ

**ਅਰੋਹ–** ਸਾ ਰੇ, ਮਾ ਪਾ, ਨੀ ਸਾਂ।

**ਅਵਰੋਹ–** ਸਾਂ ਨੀ ਧਾ ਪਾ, ਮਾ ਗਾ ਰੇ, ਸਾ।

**ਪਕੜ–** ਸਾ, ਰੇ ਰੇ, ਪਾ, ਮਾ, ਗਾ ਰੇ, ਗਾਰੇ, ਸਾ।

**ਚਲਦਾ...**

# ਜੈਤੋ ਮੋਰਚੇ ਦੇ ਸਰਬਾਂਗੀ ਚਿਤਰਨ ਤੇ ਵਿਸ਼ਲੇਸ਼ਣ ਨੂੰ ਸਮਰਪਿਤ ਪੁਸਤਕ: ਮੋਰਚਾ ਗੰਗਸਰ ਜੈਤੋ

*-ਸ. ਮਨਿੰਦਰ ਸਿੰਘ ਸੋਨੀ**

੧੯੪੭ ਈ. ਤੋਂ ਪਹਿਲਾਂ ਦਾ ਸਮਾਂ ਕਾਫ਼ੀ ਸੰਘਰਸ਼ ਦਾ ਸਮਾਂ ਸੀ, ਜਦ ਦੇਸ਼ ਦੀ ਆਜ਼ਾਦੀ ਅਤੇ ਕੌਮੀ ਸੰਘਰਸ਼ ਖ਼ਾਤਰ ਅਨੇਕਾਂ ਲਹਿਰਾਂ ਚੱਲ ਰਹੀਆਂ ਸਨ। ੧੯੨੦-੨੫ ਈ. ਦਰਮਿਆਨ ਇਤਿਹਾਸਿਕ ਗੁਰਧਾਮਾਂ ਨੂੰ ਭ੍ਰਿਸ਼ਟ ਮਹੰਤੀ ਪ੍ਰਬੰਧ ਤੋਂ ਮੁਕਤ ਕਰਨ ਅਤੇ ਪੰਥਕ ਪ੍ਰਬੰਧ ਹੇਠ ਲਿਆਉਣ ਲਈ ਅਕਾਲੀ ਲਹਿਰ ਚੱਲੀ। ਇਸ ਲਹਿਰ ਹੇਠ ਅਕਾਲੀ ਕਾਰਕੁਨਾਂ ਨੇ ਸਰਗਰਮ ਭੂਮਿਕਾ ਨਿਭਾਉਂਦਿਆਂ ਜਿੱਥੇ ਗੁਰਦੁਆਰਿਆਂ ਨੂੰ ਮਹੰਤੀ ਪ੍ਰਬੰਧ ਤੋਂ ਆਜ਼ਾਦ ਕਰਾਇਆ, ਉੱਥੇ ਕੌਮੀ ਜਾਗ੍ਰਤੀ ਵੀ ਪੈਦਾ ਕੀਤੀ। ਇਸ ਕੌਮੀ ਜਾਗ੍ਰਤੀ ਨੇ ਅਗਾਂਹ ਚੱਲ ਦੇਸ਼ ਦੀ ਆਜ਼ਾਦੀ ’ਚ ਵੀ ਸਰਗਰਮ ਭੂਮਿਕਾ ਨਿਭਾਈ ਤੇ ਦੇਸ਼ ਸੁਤੰਤਰ ਹੋਇਆ। ਅਕਾਲੀ ਲਹਿਰ ਵੇਲੇ ਦੋ ਵੱਡੇ ਸ਼ਾਂਤਮਈ ਮੋਰਚੇ ਲੱਗੇ-ਸਾਕਾ ਨਨਕਾਣਾ ਸਾਹਿਬ ਅਤੇ ਜੈਤੋ ਦਾ ਮੋਰਚਾ। ਦੋ ਸਾਲ ਚੱਲਣ ਵਾਲੇ ਜੈਤੋ ਦੇ ਮੋਰਚੇ ’ਚ ਜਿੱਥੇ ਅਨੇਕ ਸਿੰਘਾਂ-ਸਿੰਘਣੀਆਂ ਸ਼ਹੀਦ ਹੋਏ, ਉੱਥੇ ਭਾਰਤੀ ਆਜ਼ਾਦੀ ਦੇ ਪ੍ਰਮੁੱਖ ਨੇਤਾਵਾਂ ਦੀ ਵੀ ਇਸ ’ਚ ਸ਼ਮੂਲੀਅਤ ਰਹੀ। ਮੋਰਚੇ ’ਚ ਪ੍ਰੋ. ਗਿਡਵਾਨੀ, ਕੇ. ਸੰਥਾਨਮ ਸੰਗ ਪੰਡਿਤ ਜਵਾਹਰ ਲਾਲ ਨਹਿਰੂ ਦਾ ਜੈਤੋ ਵੱਲ ਕੂਚ ਕਰਨਾ ਤੇ ਉਨ੍ਹਾਂ ਦੀ ਗ੍ਰਿਫ਼ਤਾਰੀ ਨੇ ਮੋਰਚੇ ਨੂੰ ਰਾਸ਼ਟਰੀ ਵਿਸਤਾਰ ਦਿੱਤਾ। ਇਸ ਸਾਰੇ ਬਿਰਤਾਂਤ ਦਾ ਉਲੇਖ ਪੁਸਤਕ ਦੇ ਅਖੀਰ 'ਚ ਦਰਜ ਹੈ।

ਮੌਜੂਦਾ ਵਰ੍ਹਾ ਜੈਤੋ ਮੋਰਚੇ ਦਾ ਸ਼ਤਾਬਦੀ ਵਰ੍ਹਾ ਹੈ। ਇਸ ਵੇਲੇ ਰਚੇ ਗਏ ਸਾਹਿਤ ਦਰਮਿਆਨ ਡਾ. ਰਣਜੀਤ ਕੌਰ ਪੰਨਵਾਂ ਅਤੇ ਐਡਵੋਕੇਟ ਸੁਖਬੀਰ ਸਿੰਘ ਪੰਨਵਾਂ ਰਾਹੀਂ ਸੰਪਾਦਿਤ ਪੁਸਤਕ ਮੋਰਚਾ ਗੰਗਸਰ ਜੈਤੋ (ਪ੍ਰਕਾਸ਼ਕ: ਗੁਰੂ ਨਾਨਕ ਇੰਸਟੀਟਿਊਟ ਆਫ਼ ਗਲੋਬਲ ਸਟੱਡੀਜ਼, ਕੈਨੇਡਾ, ਮੁੱਲ: ਰੁਪਏ ੨੯੯/-, ਪੰਨੇ-੪੫੮) ਵਿਸ਼ੇਸ਼ ਮਹੱਤਵ ਦੀ ਧਾਰਨੀ ਹੈ। ਜੈਤੋ ਮੋਰਚਾ ਸਿੱਖ ਇਤਿਹਾਸ 'ਚ ਨਨਕਾਣਾ ਸਾਹਿਬ ਦੇ ਸਾਕੇ ਤੋਂ ਬਾਅਦ ਦੂਜਾ ਵੱਡਾ ਮੋਰਚਾ ਹੈ। ਲੋਕਾਂ ਵੱਲੋਂ ਇਸ ਮੋਰਚੇ ਨੂੰ ਵੱਡਾ ਸਮਰਥਨ ਮਿਲਿਆ ਤੇ ਜਿਨ੍ਹਾਂ ਦੋ ਗੱਲਾਂ ਨੂੰ ਲੈ ਕੇ ਇਹ ਮੋਰਚਾ ਸ਼ੁਰੂ ਕੀਤਾ ਗਿਆ ਸੀ, ਉਸ ’ਚ ਪੰਥ ਨੂੰ ਕਾਫੀ ਕਾਮਯਾਬੀ ਵੀ ਮਿਲੀ। ਪੁਸਤਕ ਮੁਤਾਬਕ ‘ਜੈਤੋ ਮੋਰਚੇ ਦੀ ਫ਼ਤਿਹ ੬ ਅਗਸਤ, ੧੯੨੫ ਈ. ਨੂੰ ੧੦੧ ਸ੍ਰੀ ਅਖੰਡ ਪਾਠ ਸਾਹਿਬ ਸੰਪੂਰਨ ਹੋਣ ਮਗਰੋਂ ਹੋਈ। (ਪੰਨਾ ੨੪) ਭਾਵੇਂ ਕਿ ਨਾਭਾ ਸ਼ਾਸਕ ਦੀ

** ਸਹਾਇਕ ਸੰਪਾਦਕ, ਖ਼ਾਲਸਾ ਸਮਾਚਾਰ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ। ਮੋ: ੯੯੯੧੫੯੧੨੦੬*

ਮੁੜ-ਬਹਾਲੀ ਸੰਭਵ ਨਾ ਹੋ ਸਕੀ। ਪੁਸਤਕ 'ਮੋਰਚਾ ਗੰਗਸਰ ਜੈਤੋ, ਜੈਤੋ ਮੋਰਚੇ ਦੇ ਕਾਰਨ, ਸੰਘਰਸ਼, ਪ੍ਰਭਾਵ ਅਤੇ ਪ੍ਰਾਪਤੀ ਬਾਰੇ ਸਮੇਂ ਦੇ ਗਵਾਹ ਰਹੇ ਵਿਦਵਾਨਾਂ ਅਤੇ ਬਾਅਦ ਦੇ ਪ੍ਰਬੁੱਧ ਵਿਦਵਾਨਾਂ ਦੇ ਇਸ ਸੰਬੰਧੀ ਲਿਖੇ ਲੇਖਾਂ ਦਾ ਅਨੁਪਮ ਸੰਗ੍ਰਹਿ ਹੈ, ਜੋ ਸਾਨੂੰ ਮੋਰਚੇ ਸੰਬੰਧੀ ਸਟੀਕ ਜਾਣਕਾਰੀ ਵੀ ਪ੍ਰਦਾਨ ਕਰਦਾ ਹੈ ਅਤੇ ਅਗਲੇਰੀ ਪਨੀਰੀ ਨੂੰ ਸਿੱਖ ਇਤਿਹਾਸ ਦੀਆਂ ਸ਼ਾਨਦਾਰ ਤੇ ਜੁਝਾਰੂ ਰਵਾਇਤਾਂ ਪ੍ਰਤੀ ਜਾਣੂ ਵੀ ਕਰਾਉਂਦਾ ਹੈ। ਪੁਸਤਕ ਦੇ ਤਮਾਮ ਲੇਖ ਪਹਿਲਾਂ ਸੰਬੰਧਿਤ ਲੇਖਕਾਂ ਦੀਆਂ ਪੁਸਤਕਾਂ ਜਾਂ ਚਰਚਿਤ ਮੈਗਜ਼ੀਨਾਂ 'ਚ ਛਪ ਚੁੱਕੇ ਹਨ। ਸੰਪਾਦਕਾਂ ਨੇ ਮੋਰਚੇ ਨਾਲ ਸੰਬੰਧਿਤ ਇਨ੍ਹਾਂ ਤਮਾਮ ਮਹੱਤਵਪੂਰਨ ਤੇ ਨਿੱਗਰ ਲੇਖਾਂ ਨੂੰ ਇਸ ਇਕ ਪੁਸਤਕ ਦੇ ਮਾਧਿਅਮ ਰਾਹੀਂ ਸੰਪਾਦਿਤ ਕਰ ਕੇ ਜਿੱਥੇ ਵਡਮੁੱਲਾ ਕਾਰਜ ਕੀਤਾ ਹੈ, ਉੱਥੇ ਮੋਰਚੇ ਦੀ ਸ਼ਤਾਬਦੀ 'ਤੇ ਇਹ ਉਨ੍ਹਾਂ ਸੂਰਮਿਆਂ ਨੂੰ ਇਕ ਸ਼ਰਧਾਂਜਲੀ ਵੀ ਪੇਸ਼ ਕੀਤੀ ਹੈ, ਜਿਨ੍ਹਾਂ ਪੰਥ, ਮਨੁੱਖਤਾ ਤੇ ਧਰਮ ਦੀ ਖ਼ਾਤਰ, ਜੋ ਵੀ ਗ਼ਲਤ ਸੀ, ਉਸ ਦਾ ਸ਼ਾਂਤਮਈ ਵਿਰੋਧ ਕਰਦਿਆਂ ਆਪਣਾ ਆਪ ਕੁਰਬਾਨ ਕਰ ਦਿੱਤਾ ਅਤੇ ਸ਼ਾਨਦਾਰ ਪੰਥਕ ਰਵਾਇਤਾਂ ਨੂੰ ਕਾਇਮ ਰੱਖਦਿਆਂ ਸਮੇਂ ਦੀਆਂ ਸਰਕਾਰਾਂ ਨੂੰ ਸਹੀ ਮਾਰਗ ਪ੍ਰਦਾਨ ਕੀਤਾ।

ਪੁਸਤਕ ਮੋਰਚਾ ਗੰਗਸਰ ਜੈਤੋ ਦੇ ਚਾਰ ਭਾਗ ਹਨ। ਪਹਿਲੇ ਭਾਗ 'ਚ ਤਤਕਾਲੀ ਵਿਦਵਾਨਾਂ ਤੇ ਅਜੋਕੇ ਮਾਹਿਰਾਂ ਦੇ ਤਕਰੀਬਨ ੨੦ ਲੇਖ ਦਰਜ ਹਨ। ਪੁਸਤਕ ਦਾ ਆਰੰਭਕੀ ਲੇਖ ਹੈ- 'ਜੈਤੋ ਦੇ ਸਮਾਚਾਰ' (ਜੁਲਾਈ ੧੯੨੩ ਈ.-੧੩ ਮਾਰਚ, ੧੯੨੪ ਈ.) ਜੋ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੩ ਮਾਰਚ, ੧੯੨੪ ਈ. ਨੂੰ ਪਹਿਲੀ ਵਾਰ ਛਾਪੇ ਗਏ ਸਨ, ਦੀ ਮੁੜ ਪ੍ਰਕਾਸ਼ਨਾ ਹੈ। ਇਸ 'ਚ ਉਸ ਵੇਲੇ ਵਾਪਰੀਆਂ ਤਮਾਮ ਉਨ੍ਹਾਂ ਛੋਟੀਆਂ-ਛੋਟੀਆਂ ਘਟਨਾਵਾਂ ਦਾ ਜ਼ਿਕਰ ਹੈ, ਜਿਨ੍ਹਾਂ ਤੋਂ ਮੋਰਚਾ ਅੱਗੇ ਵਧਿਆ ਤੇ ਸਫ਼ਲ ਹੋਇਆ। ਸਮਕਾਲੀ ਲੇਖਕ ਸ. ਨਰੈਣ ਸਿੰਘ ਦੇ ਲੇਖ 'ਜੈਤੋ ਦਾ ਮੋਰਚਾ ਕਿਵੇਂ ਲੱਗਾ' ਅਤੇ 'ਜੈਤੋ ਦਾ ਮੋਰਚਾ ਅਤੇ ਭਾਈ ਕਰਤਾਰ ਸਿੰਘ ਝੱਬਰ' ਵਿਚ ਮੋਰਚੇ ਦੇ ਕਾਰਨ, ਮਨੋਰਥ ਅਤੇ ਵਾਪਰੀਆਂ ਘਟਨਾਵਾਂ ਨੂੰ ਬਹੁਤ ਸੁਹਜਮਈ ਅੰਦਾਜ਼ 'ਚ ਪੇਸ਼ ਕੀਤਾ ਹੈ। ਉੱਘੇ ਸਿਆਸਤਦਾਨ ਅਤੇ ਲੇਖਕ ਮਾਸਟਰ ਤਾਰਾ ਸਿੰਘ ਦੀ ਸਵੈਜੀਵਨੀ ਮੇਰੀ ਯਾਦ 'ਚੋਂ ਲਿਆ ਗਿਆ ਲੇਖ 'ਨਾਭਾ ਮੋਰਚਾ' 'ਚ ਅਕਾਲੀ ਨੇਤਾਵਾਂ ਰਾਹੀਂ ਨਿਭਾਏ ਰੋਲ ਨੂੰ ਅਗ੍ਰਭੂਮਿਤ ਕੀਤਾ ਹੈ। ਉਸ ਸਮੇਂ ਦੇ ਉੱਘੇ ਲੇਖਕ ਤੇ ਚਿੰਤਕ ਪ੍ਰਿੰ. ਤੇਜਾ ਸਿੰਘ ਨੇ ਆਪਣੇ ਲੇਖ 'ਜੈਤੋ ਦਾ ਮੋਰਚਾ: ਅਕਾਲੀ ਨੇਤਾਵਾਂ ਦੀ ਅਗਵਾਈ' 'ਚ ਵਿਸ਼ਲੇਸ਼ਣੀ ਦ੍ਰਿਸ਼ਟੀ ਰੱਖਦਿਆਂ ਮੋਰਚੇ ਤੇ ਨੇਤਾਵਾਂ ਦੀ ਸੁੰਦਰ ਪੜਚੋਲਣਾ ਕੀਤੀ ਹੈ। ਪੁਸਤਕ ਦਾ ਲੇਖ 'ਜ਼ੀਮਾਂਡ ਦੀ ਜੈਤੋ ਮੋਰਚੇ ਬਾਰੇ ਰਿਪੋਰਟ' ਲੇਖਕ ਜਥੇਦਾਰ ਊਧਮ ਸਿੰਘ ਵਰਪਾਲ ਰਾਹੀਂ ਦਿੱਤੀ ਮਿਸਟਰ ਜ਼ੀਮਾਂਡ ਦੀ ਉਹ ਚਿੱਠੀ ਹੈ, ਜੋ ਉਸ ਨੇ ਮਹਾਤਮਾ ਗਾਂਧੀ ਨੂੰ ਲਿਖੀ ਸੀ।

ਜ਼ੀਮਾਂਡ ਜਥੇ ਨਾਲ ਸੱਚਾਈ ਵੇਖਣ ਗਿਆ ਪੱਤਰਕਾਰ ਸੀ। ਸਿੱਖ ਮੋਰਚਿਆਂ 'ਚ ਇਸਤਰੀਆਂ ਦਾ ਉੱਘਾ ਯੋਗਦਾਨ ਰਿਹਾ। ਇਸ ਪੁਸਤਕ 'ਚ ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਤ ਲੇਖ 'ਅਕਾਲੀ ਲਹਿਰ ਦੇ ਇਤਿਹਾਸ ਦੀ ਹੀਰੋ ਮਾਤਾ ਕਿਸ਼ਨ ਕੌਰ ਕਾਉਂਕੇ' ਅਤੇ ਡਾ. ਸਵਿੰਦਰਪਾਲ ਕੌਰ ਦਾ ਲੇਖ 'ਜੈਤੋ ਦੇ ਮੋਰਚੇ ਵਿਚ ਬੀਬੀਆਂ ਦਾ ਯੋਗਦਾਨ' ਇਸ ਦਾ ਸਵਿਸਤਾਰ ਉਲੇਖ ਕਰਦੇ ਹਨ। ਜੈਤੋ ਮੋਰਚੇ ਦੀ ਦਾਸਤਾਨ ਦਾ ਅਰੰਭ ਨਾਭਾ ਸ਼ਾਸਕ ਮਹਾਰਾਜਾ ਰਿਪੁਦਮਨ ਸਿੰਘ ਨੂੰ ਅੰਗਰੇਜ਼ਾਂ ਰਾਹੀ ਗੱਦੀਓਂ ਲਾਹੁਣ ਤੋਂ ਹੁੰਦਾ ਹੈ। ਸ. ਪਿਆਰ ਸਿੰਘ ਦਾ ਲੇਖ– 'ਮਹਾਰਾਜਾ ਨਾਭੇ ਦਾ ਸਵਾਲ ਤੇ ਜੈਤੋ ਦਾ ਮੋਰਚਾ', ਗਿ. ਗੁਰਚਰਨ ਸਿੰਘ ਮੁਕਤਸਰ ਦਾ ਲੇਖ 'ਜੈਤੋ ਮੋਰਚੇ ਦੇ ਪਿਛੋਕੜ ਦੀ ਮੁੱਖ ਹਸਤੀ' ਅਤੇ ਗਯਾਨੀ ਬਿਸ਼ਨ ਸਿੰਘ ਦਾ ਲਿਖਿਆ 'ਬੈਂਤ ਮਹਾਰਾਜਾ ਰਿਪੁਦਮਨ ਸਿੰਘ ਅਤੇ ਪਰਵਾਰ ਬਾਰੇ' ਜੈਤੋ ਦੇ ਮੋਰਚੇ ਦੇ ਸੰਦਰਭ 'ਚ ਪੰਥ-ਪ੍ਰਸਤ ਮਹਾਰਾਜਾ ਰਿਪੁਦਮਨ ਸਿੰਘ ਬਾਰੇ ਸੁੰਦਰ ਤੇ ਸਟੀਕ ਖੁਲਾਸਾ ਕਰਦੇ ਹਨ। ਸ੍ਰੀ ਅਕਾਲ ਤਖਤ ਸਾਹਿਬ ਦੀ ਅਗਵਾਈ 'ਚ ਅਨੇਕਾਂ ਜਥੇ ਜੈਤੋ ਵੱਲ ਰਵਾਨਾ ਹੋਏ। ਸ. ਅਜਮੇਰ ਸਿੰਘ ਲੋਹਗੜ੍ਹ ਦਾ ਲਿਖਿਆ 'ਜੈਤੋ: ਪਹਿਲਾ ਜਥਾ', ਗਿ. ਕੇਸਰ ਸਿੰਘ ਕੈਨੇਡਾ ਦਾ ਜੈਤੋ ਮੋਰਚੇ ਦੇ ਵਿਦੇਸ਼ੀ ਜਥੇ' ਅਤੇ ਗਿਆਨੀ ਪ੍ਰਤਾਪ ਸਿੰਘ ਦਾ 'ਅੱਖੀਂ ਵੇਖਿਆ ਜੈਤੋ ਦਾ ਮੋਰਚਾ' ਮੋਰਚੇ 'ਚ ਇਨ੍ਹਾਂ ਸ਼ਹੀਦੀ ਜਥਿਆਂ ਦੀ ਸ਼ਾਂਤਮਈ ਅਤੇ ਅਡਿੱਗ ਕਾਰਗੁਜ਼ਾਰੀ ਦੀ ਜੀਵੰਤ ਤਸਵੀਰ ਪੇਸ਼ ਕਰਦੇ ਹਨ। ਇਸ ਜੀਵੰਤਤਾ ਪਿੱਛੇ ਲੀਡਰਾਂ ਦੀਆਂ ਪ੍ਰਭਾਵਸ਼ਾਲੀ ਤਕਰੀਰਾਂ ਹੀ ਨਹੀਂ, ਰਾਗੀ ਸਾਹਿਬਾਨ ਦੀ ਸਰਗਰਮ ਭੂਮਿਕਾ ਵੀ ਰਹੀ। ਸ. ਕੁਲਦੀਪ ਸਿੰਘ ਹਉਰਾ ਦਾ ਲੇਖ 'ਜੈਤੋ ਮੋਰਚੇ' ਵਿਚ ਭਾਈ ਹੀਰਾ ਸਿੰਘ ਰਾਗੀ ਦੀ ਭੂਮਿਕਾ' ਇਸੇ ਤੱਥ ਨੂੰ ਉਲੀਕਦਾ ਹੈ। ਮੋਰਚੇ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਲੀਡਰਾਂ ਦੀਆਂ ਜੋ ਮੀਟਿੰਗਾਂ ਤੇ ਸਲਾਹਾਂ ਹੁੰਦੀਆਂ ਰਹੀਆਂ, ਇਸ ਨੂੰ ਸ਼ਮਸ਼ੇਰ ਸਿੰਘ ਅਸ਼ੋਕ ਨੇ 'ਜੈਤੋ ਮੋਰਚੇ ਬਾਰੇ ਮਤੇ' ਲੇਖ 'ਚ ਉਲੇਖਿਤ ਕੀਤਾ ਹੈ। ਭਾਈ ਵੀਰ ਸਿੰਘ ਸਾਹਿਤ ਸਦਨ ਦੇ ਡਾਇਰੈਕਟਰ ਅਤੇ ਪ੍ਰਬੁੱਧ ਇਤਿਹਾਸਕਾਰ ਡਾ. ਮਹਿੰਦਰ ਸਿੰਘ ਦਾ ਲੇਖ 'ਜੈਤੋ ਮੋਰਚੇ ਦਾ ਸ਼ਹੀਦੀ ਸਾਕਾ' ਪੂਰੇ ਮੋਰਚੇ 'ਤੇ ਨਜ਼ਰਸਾਨੀ ਕਰਦਾ ਇਕ ਮਹੱਤਵਪੂਰਨ ਲੇਖ ਹੈ। ਇਸ ਲੇਖ 'ਚ ਮੋਰਚੇ ਦੇ ਕਾਰਨ, ਅਕਾਲੀਆਂ ਦਾ ਦਖ਼ਲ ਦੇ ਅਤੇ ਅਕਾਲੀ ਸੰਗਰਾਮ ਦੇ ਤਮਾਮ ਪੱਖਾਂ 'ਤੇ ਵਿਦਵਤਾ ਭਰਪੂਰ ਰੋਸ਼ਨੀ ਪਾਈ ਗਈ ਹੈ।

ਅੰਗਰੇਜ਼ੀ 'ਚ ਲਿਖੇ ਤਿੰਨ ਲੇਖ ਵੀ ਪੁਸਤਕ ਦਾ ਹਿੱਸਾ ਬਣੇ ਹਨ: ਪਹਿਲਾ– Reply to the Maigsteiral Report on Jaito Firing-SGPC, ਅੰਗਰੇਜ਼ਾਂ ਦੁਆਰਾ ਜੈਤੋ ਮੋਰਚੇ ਬਾਰੇ ਛਾਪੀ ਝੂਠੀ ਰਿਪੋਰਟ ਦਾ ਪਰਦਾਫਾਸ਼ ਸੀ। ਸਿੱਖਿਆ ਸ਼ਾਸਤਰੀ ਪ੍ਰੋ. ਰੁਚੀ ਰਾਮ ਸਾਹਨੀ ਦਾ ਲਿਖਿਆ ਅਗਲਾ ਲੇਖ– The Nabha Affair ੧੯੨੩-੨੪ ਅਤੇ ਬਖਸ਼ੀਸ਼ ਸਿੰਘ ਨਿੱਜਰ ਦਾ ਲੇਖ– The Jaito

Morcha ਮੋਰਚੇ ਸੰਬੰਧੀ ਵਿਸਤ੍ਰਿਤ ਵੇਰਵੇ ਦੇਣ ਤੋਂ ਇਲਾਵਾ ਮੋਰਚੇ ਦੇ ਅਸਰ, ਪ੍ਰਾਪਤੀਆਂ ਅਤੇ ਕੌਮੀ ਸੰਭਾਵਨਾਵਾਂ ਨੂੰ ਵੀ ਲਿਖਦੇ ਹਨ। ਜੈਤੋ ਮੋਰਚੇ ਦਾ ਵਿਸਤ੍ਰਿਤ, ਸਰਬਾਂਗੀ ਤੇ ਨਿਰਣਾਇਕ ਪ੍ਰਗਟਾਵਾ ਕਰਦੇ ਇਹ ਤਮਾਮ ਲੇਖ ਇਸ ਪੁਸਤਕ ਦੀ ਜਿੱਥੇ ਵੱਡੀ ਪ੍ਰਾਪਤੀ ਹਨ, ਉੱਥੇ ਪਾਠਕਾਂ ਲਈ ਵੀ ਮੋਰਚੇ ਸੰਬੰਧੀ ਜਾਣਕਾਰੀ ਦਾ ਪ੍ਰਮਾਣਿਕ ਤੇ ਮੁੱਲਵਾਨ ਖ਼ਜ਼ਾਨਾ ਹਨ। ਪੁਸਤਕ ਦੇ ਦੂਜੇ ਭਾਗ 'ਚ ਮੋਰਚੇ ਬਾਰੇ ਜਾਣਕਾਰੀ ਦੇਣ ਵਾਲੀਆਂ ਪੁਸਤਕਾਂ 'ਚੋਂ ਚੋਣਵੇਂ ਅੰਸ਼ ਅਤੇ ਉਨ੍ਹਾਂ ਪੁਸਤਕਾਂ ਦੀ ਸੂਚੀ ਦਰਜ ਹੈ। ਤੀਜਾ ਭਾਗ ਸਮਕਾਲੀ ਅਖ਼ਬਾਰਾਂ- ਅਕਾਲੀ ਤੇ ਪ੍ਰਦੇਸੀ, ਕੌਮੀ ਦਰਦ ਆਦਿ 'ਚੋਂ ਮੋਰਚੇ ਸੰਬੰਧੀ ਵੇਰਵੇ ਦਰਜ ਕੀਤੇ ਗਏ ਹਨ। ਚੌਥੇ ਭਾਗ 'ਚ ੧੨ ਅੰਤਿਕਾਵਾਂ ਹਨ, ਜਿਨ੍ਹਾਂ 'ਚ ਸ਼ਹੀਦ ਸਿੰਘਾਂ ਦੀ ਸੂਚੀ, ਮੁਕੱਦਮਿਆਂ ਬਾਰੇ ਜਾਣਕਾਰੀ, ਜਥਿਆਂ ਦਾ ਵੇਰਵਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਹੀਂ ਹੋਏ ਐਲਾਨ, ਸਨਮਾਨ ਪੱਤਰ, ਖਿਤਾਵਲੀ, ਤਸਵੀਰਾਂ, ਨਾਂਅ ਸੂਚੀ ਆਦਿ ਤੋਂ ਇਲਾਵਾ 'ਨਾਭਾ ਜੇਲ੍ਹ ਵਿਚ ਜਵਾਹਰ ਲਾਲ ਨਹਿਰੂ' ਸੰਬੰਧੀ ਵਿਵਰਣ ਵੀ ਦਰਜ ਹੈ ਤੱਥਾਂ, ਤੱਤਾਂ, ਵੇਰਵਿਆਂ ਦਾ ਸਟੀਕ ਪ੍ਰਮਾਣ ਸਿਰਜਦੀ ਅਤੇ ਮੋਰਚੇ ਦਾ ਬਿਰਤਾਂਤਕ ਖ਼ੁਲਾਸਾ ਕਰਦੀ ਪੁਸਤਕ ਦਾ ਜੈਤੋ ਮੋਰਚੇ ਦੀ ਸ਼ਤਾਬਦੀ ਵਰ੍ਹੇ ਨਿੱਘਾ ਸੁਆਗਤ ਹੈ। ਸਰਵਰਕ, ਸ਼ਬਦ ਜੋੜ, ਸੈਟਿੰਗ, ਭਾਸ਼ਾ ਸ਼ਬਦਾਵਲੀ ਆਦਿ ਪੱਖੋਂ ਮਿਆਰੀ ਪ੍ਰਤਿਮਾਨਾਂ ਦੀ ਧਾਰਨੀ ਇਸ ਪੁਸਤਕ ਨੂੰ ਤਿਆਰ ਕਰਨ 'ਚ ਦੋਵੇਂ ਸੰਪਾਦਕਾਂ- ਡਾ. ਰਣਜੀਤ ਕੌਰ ਪੰਨਵਾਂ ਅਤੇ ਉਨ੍ਹਾਂ ਦੇ ਵੱਡੇ ਭਰਾਤਾ ਐਡਵੋਕੇਟ ਸੁਖਬੀਰ ਸਿੰਘ ਪੰਨਵਾਂ ਨੇ ਜੋ ਉੱਦਮ ਕੀਤਾ ਹੈ, ਨਿਰੋਲ ਪ੍ਰਸੰਸਾਯੋਗ ਹੈ। ਆਸ ਕਰਦੇ ਹਾਂ ਪਾਠਕ-ਜਨ ਇਸ ਉੱਦਮ ਪ੍ਰਤੀ ਜ਼ਰੂਰ ਤਵੱਜੋ ਦੇਣਗੇ ਅਤੇ ਪੰਥਕ ਇਤਿਹਾਸ ਦੇ ਇਕ ਮਾਣਮੱਤੇ ਅਧਿਆਇ ਤੇ 'ਮੋਰਚਾ ਗੰਗਸਰ ਜੈਤੋ' ਨੂੰ ਪੜ੍ਹਨਗੇ ਵੀ ਤੇ ਇਸ ਪੰਥਕ ਚੇਤਨਾ ਨਾਲ ਜੁੜਨਗੇ ਵੀ।



## ਸਿੱਖ ਰੈਫ਼ਰੈਂਸ ਲਾਇਬ੍ਰੇਰੀ

ਸਮੂਹ ਜਗਤ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜਿਸ ਸੱਜਣ ਪਾਸ ਕੋਈ ਵੀ ਦੁਰਲੱਭ ਇਤਿਹਾਸਿਕ ਪੁਸਤਕ/ਹੱਥ-ਲਿਖਤ ਗ੍ਰੰਥ/ਪੋਥੀ ਜਾਂ ਕੋਈ ਹੋਰ ਇਤਿਹਾਸਿਕ ਵਸਤੂ ਹੋਵੇ, ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਭੇਟਾ-ਰਹਿਤ ਜਾਂ ਭੇਟਾ-ਸਹਿਤ ਦੇਣ ਲਈ ਸੰਪਰਕ ਕਰਨ ਜੀ।

# ਜੂਨ ਅਤੇ ਜੁਲਾਈ ੨੦੨੪ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | | |
|---|---|---|
| ਘੱਲੂਘਾਰਾ ਸ੍ਰੀ ਅਕਾਲ ਤਖ਼ਤ ਸਾਹਿਬ (੧੯੮੪) | ੨੨ ਜੇਠ | ੦੪ ਜੂਨ |
| ਸ਼ਹੀਦੀ ਸੰਤ ਜਰਨੈਲ ਸਿੰਘ ਜੀ ਭਿੰਡਰਾਂਵਾਲੇ ਤੇ ਭਾਈ ਅਮਰੀਕ ਸਿੰਘ ਜੀ | ੨੪ ਜੇਠ | ੦੬ ਜੂਨ |
| ਸ਼ਹੀਦੀ ਦਿਵਸ ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ | ੨੮ ਜੇਠ | ੧੦ ਜੂਨ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ | ੦੯ ਹਾੜ | ੨੨ ਜੂਨ |
| ਜਨਮ ਦਿਹਾੜਾ ਭਗਤ ਕਬੀਰ ਜੀ | ੦੯ ਹਾੜ | ੨੨ ਜੂਨ |
| ਜੋੜ-ਮੇਲਾ ਗੁਰਦੁਆਰਾ ਸ੍ਰੀ ਰੀਠਾ ਸਾਹਿਬ | ੦੯ ਹਾੜ | ੨੨ ਜੂਨ |
| ਸ਼ਹੀਦੀ ਦਿਹਾੜਾ ਬਾਬਾ ਬੰਦਾ ਸਿੰਘ ਜੀ ਬਹਾਦਰ | ੧੧ ਹਾੜ | ੨੪ ਜੂਨ |
| ਸਿਰਜਣਾ ਦਿਵਸ ਸ੍ਰੀ ਅਕਾਲ ਤਖ਼ਤ ਸਾਹਿਬ | ੧੩ ਹਾੜ | ੨੬ ਜੂਨ |
| ਬਰਸੀ ਮਾਹਾਰਾਜਾ ਰਣਜੀਤ ਸਿੰਘ | ੧੫ ਹਾੜ | ੨੮ ਜੂਨ |
| ਸ਼ਹੀਦੀ ਦਿਹਾੜਾ ਭਾਈ ਮਨੀ ਸਿੰਘ ਜੀ | ੨੫ ਹਾੜ | ੦੮ ਜੁਲਾਈ |
| ਮੀਰੀ-ਪੀਰੀ ਦਿਵਸ ਪਾਤਸ਼ਾਹੀ ਛੇਵੀਂ | ੦੧ ਸਾਵਣ | ੧੬ ਜੁਲਾਈ |
| ਸ਼ਹੀਦੀ ਦਿਹਾੜਾ ਭਾਈ ਤਾਰੂ ਸਿੰਘ ਜੀ | ੦੧ ਸਾਵਣ | ੧੬ ਜੁਲਾਈ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ | ੧੪ ਸਾਵਣ | ੨੯ ਜੁਲਾਈ |
| ਸ਼ਹੀਦੀ ਸ. ਊਧਮ ਸਿੰਘ | ੧੬ ਸਾਵਣ | ੩੧ ਜੁਲਾਈ |
| **ਮੱਸਿਆ** | ੨੪ ਜੇਠ | ੦੬ ਜੂਨ |
| **ਸੰਗਰਾਂਦ** | ੦੧ ਹਾੜ | ੧੪ ਜੂਨ |
| **ਪੂਰਨਮਾਸੀ** | ੦੯ ਹਾੜ | ੨੨ ਜੂਨ |
| **ਮੱਸਿਆ** | ੨੨ ਹਾੜ | ੦੫ ਜੁਲਾਈ |
| **ਸੰਗਰਾਂਦ** | ੦੧ ਸਾਵਣ | ੧੬ ਜੁਲਾਈ |
| **ਪੂਰਨਮਾਸੀ** | ੦੬ ਸਾਵਣ | ੨੧ ਜੁਲਾਈ |

■

ਸੋਧ:- ਗੁਰਮਤਿ ਪ੍ਰਕਾਸ਼ ਅੰਕ ਮਈ ੨੦੨੪ ਦੇ ਪੰਨਾ ਨੰਬਰ 53 ਦੀ ਪਹਿਲੀ ਲਾਈਨ 'ਤੇ ੫੦੦-ਸਾਲਾ ਦੀ ਜਗ੍ਹਾ ੫੫੦-ਸਾਲਾ ਪੜ੍ਹਿਆ ਜਾਵੇ।




# ਸ੍ਰੀ ਗੁਰੂ ਅਮਰਦਾਸ ਜੀ ਦੇ ਜੋਤੀ ਜੋਤਿ ਦਿਵਸ ਦੀ ੪੫੦-ਸਾਲਾ ਸ਼ਤਾਬਦੀ ਦੇ ਸਮਾਗਮ ਪੰਥਕ ਰਵਾਇਤਾਂ ਅਨੁਸਾਰ ਸ਼ੁਰੂ

ਸ੍ਰੀ ਅੰਮ੍ਰਿਤਸਰ, ੧੪ ਅਪ੍ਰੈਲ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿੱਖ ਇਤਿਹਾਸ ਦੀਆਂ ਦੋ ਅਹਿਮ ਸ਼ਤਾਬਦੀਆਂ ਸ੍ਰੀ ਗੁਰੂ ਰਾਮਦਾਸ ਜੀ ਦਾ ੪੫੦-ਸਾਲਾ ਗੁਰਿਆਈ ਦਿਵਸ ਅਤੇ ਸ੍ਰੀ ਗੁਰੂ ਅਮਰਦਾਸ ਜੀ ਦਾ ੪੫੦ ਸਾਲਾ ਜੋਤੀ ਜੋਤਿ ਦਿਵਸ ਕੌਮੀ ਜਾਹੋ-ਜਲਾਲ ਨਾਲ ਮਨਾਉਣ ਲਈ ਸਮਾਗਮਾਂ ਦੀ ਅਰੰਭਤਾ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਤੋਂ ਪੰਥਕ ਰਵਾਇਤਾਂ ਅਨੁਸਾਰ ਕੀਤੀ ਗਈ। ਇਹ ਸ਼ਤਾਬਦੀ ਦਿਹਾੜੇ ੧੬ ਤੋਂ ੧੮ ਸਤੰਬਰ, ੨੦੨੪ ਈ. ਦੌਰਾਨ ਮਨਾਏ ਜਾਣੇ ਹਨ। ਸਮਾਗਮਾਂ ਦੀ ਅਰੰਭਤਾ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਵਿਸ਼ਾਲ ਅੰਮ੍ਰਿਤ-ਸੰਚਾਰ ਹੋਇਆ, ਜਿਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਗ੍ਰੰਥੀ ਗਿਆਨੀ ਗੁਰਮਿੰਦਰ ਸਿੰਘ ਨੇ ਵੀ ਉਚੇਚੇ ਤੌਰ 'ਤੇ ਸ਼ਮੂਲੀਅਤ ਕੀਤੀ। ਇਸ ਅੰਮ੍ਰਿਤ-ਸੰਚਾਰ ਦੌਰਾਨ ੪੯੧ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ, ਜਿਨ੍ਹਾਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਇਸ ਤੋਂ ਇਲਾਵਾ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਵਿਖੇ ਸ਼ਤਾਬਦੀ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਧਰਮ ਪ੍ਰਚਾਰ ਕਮੇਟੀ ਦੇ ਵਿਸ਼ੇਸ਼ ਦਫ਼ਤਰ ਦਾ ਵੀ ਉਦਘਾਟਨ ਕੀਤਾ ਗਿਆ। ਇਸ ਮੌਕੇ ਪੁੱਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਆਖਿਆ ਕਿ ਸਿੱਖ ਕੌਮ ਵੱਲੋਂ ਸ਼ਤਾਬਦੀ ਦਿਹਾੜੇ ਖਾਲਸਈ ਜਾਹੋ-ਜਲਾਲ ਨਾਲ ਮਨਾਏ ਜਾਂਦੇ ਹਨ ਅਤੇ ਇਨ੍ਹਾਂ ਦੋਹਾਂ ਸ਼ਤਾਬਦੀਆਂ ਦੇ ਸਮਾਗਮ ਵੀ ਇਤਿਹਾਸਿਕ ਹੋਣਗੇ। ਉਨ੍ਹਾਂ ਕਿਹਾ ਕਿ ਸ਼ਤਾਬਦੀ ਸਮਾਗਮਾਂ ਤੋਂ ਪਹਿਲਾਂ ਜ਼ੋਰਦਾਰ ਧਰਮ ਪ੍ਰਚਾਰ ਲਹਿਰ ਸਿਰਜੀ ਜਾਵੇਗੀ, ਜਿਸ ਲਈ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਵਿਖੇ ਖੋਲ੍ਹਿਆ ਗਿਆ ਦਫ਼ਤਰ ਕਾਰਜ ਕਰੇਗਾ।

ਇਸੇ ਦੌਰਾਨ ਗੁਰਦੁਆਰਾ ਸ੍ਰੀ ਬਾਉਲੀ ਸਾਹਿਬ ਵਿਖੇ ਲੰਗਰ ਹਾਲ ਤਿਆਰ ਕਰਨ ਦੀ ਸੇਵਾ ਵੀ ਸ਼ੁਰੂ ਕੀਤੀ ਗਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਹ ਸੇਵਾ ਬਾਬਾ ਕਸ਼ਮੀਰ ਸਿੰਘ ਭੂਰੀਵਾਲਿਆਂ ਨੂੰ ਸੌਂਪੀ ਗਈ ਹੈ। ਸੇਵਾ ਦੀ ਅਰੰਭਤਾ ਤੋਂ ਪਹਿਲਾਂ ਸ੍ਰੀ ਅਨੰਦ ਸਾਹਿਬ ਦਾ ਪਾਠ ਕਰ ਕੇ ਅਰਦਾਸ ਕੀਤੀ ਗਈ।

# ਐਡ. ਹਰਜਿੰਦਰ ਸਿੰਘ ਧਾਮੀ ਨੇ ਹੁਸ਼ਿਆਰਪੁਰ ਜ਼ਿਲ੍ਹੇ ਦੇ ਪਿੰਡ ਚੀਮਾ ਪੋਤਾ 'ਚ ਹੋਈ ਬੇਅਦਬੀ ਦੀ ਕੀਤੀ ਸਖ਼ਤ ਨਿੰਦਾ

ਸ੍ਰੀ ਅੰਮ੍ਰਿਤਸਰ, ੧੯ ਅਪ੍ਰੈਲ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡ ਚੀਮਾ ਪੋਤਾ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬੇਅਦਬੀ ਦੀ ਘਟਨਾ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦਿਆਂ ਕਿਹਾ ਕਿ ਸਿੱਖ ਭਾਵਨਾਵਾਂ ਨੂੰ ਸੱਟ ਮਾਰਨ ਵਾਲੀ ਇਸ ਘਟਨਾ ਦੇ ਦੋਸ਼ੀ ਕਿਸੇ ਵੀ ਕੀਮਤ 'ਤੇ ਬਖਸ਼ੇ ਨਹੀਂ ਜਾਣੇ ਚਾਹੀਦੇ।

ਉਨ੍ਹਾਂ ਕਿਹਾ ਕਿ ਇਸ ਘਟਨਾ ਦਾ ਪਤਾ ਲੱਗਦਿਆਂ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਮੌਕੇ 'ਤੇ ਪਹੁੰਚ ਕੇ ਗੁਰਦੁਆਰਾ ਸ੍ਰੀ ਗਰਨਾ ਸਾਹਿਬ ਦੇ ਮੈਨੇਜਰ ਸ. ਅਵਤਾਰ ਸਿੰਘ ਅਤੇ ਪ੍ਰਚਾਰਕ ਭਾਈ ਕਲਿਆਣ ਸਿੰਘ ਰਾਹੀਂ ਜਾਂਚ ਰਿਪੋਰਟ ਮੰਗੀ ਗਈ ਹੈ।

ਉਨ੍ਹਾਂ ਕਿਹਾ ਕਿ ਭਾਵੇਂ ਕਿ ਪਿੰਡ ਵਾਸੀਆਂ ਵੱਲੋਂ ਮੁਕੇਰੀਆਂ ਪੁਲਿਸ ਥਾਣੇ ਵਿਚ ਪਰਚਾ ਦਰਜ ਕਰਵਾ ਦਿੱਤਾ ਗਿਆ ਹੈ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਵਿਚ ਹਰ ਪੱਧਰ ਉਤੇ ਸੰਗਤ ਨੂੰ ਸਹਿਯੋਗ ਦੇਵੇਗੀ ਤਾਂ ਜੋ ਦੋਸ਼ੀਆਂ ਵਿਰੁੱਧ ਕਾਰਵਾਈ ਯਕੀਨੀ ਬਣਾਈ ਜਾ ਸਕੇ। ਉਨ੍ਹਾਂ ਕਿਹਾ ਪੁਲਿਸ ਪ੍ਰਸ਼ਾਸਨ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਦੋਸ਼ੀਆਂ ਦੀ ਭਾਲ ਕਰੇ ਅਤੇ ਜੇਕਰ ਕਿਸੇ ਤਰ੍ਹਾਂ ਦੀ ਢਿੱਲ ਵਰਤੀ ਗਈ ਤਾਂ ਸੰਗਤ ਦੇ ਰੋਸ ਅਤੇ ਰੋਹ ਦੀ ਜ਼ਿੰਮੇਵਾਰੀ ਸਰਕਾਰ ਦੀ ਹੋਵੇਗੀ। ਉਨ੍ਹਾਂ ਕਿਹਾ ਕਿ ਇਸ ਘਟਨਾ ਪਿੱਛੇ ਕੰਮ ਕਰਦੀਆਂ ਤਾਕਤਾਂ ਨੂੰ ਵੀ ਨਸ਼ਰ ਕੀਤਾ ਜਾਣਾ ਚਾਹੀਦਾ ਹੈ।

ਐਡਵੋਕੇਟ ਧਾਮੀ ਨੇ ਆਖਿਆ ਕਿ ਪੰਜਾਬ ਅੰਦਰ ਬੇਅਦਬੀ ਦੀਆਂ ਘਟਨਾਵਾਂ ਦੇ ਮਾਮਲੇ ਲਗਾਤਾਰ ਵਾਪਰ ਰਹੇ ਹਨ, ਪਰ ਸਰਕਾਰ ਦੀ ਢਿੱਲੀ ਕਾਰਗੁਜਾਰੀ ਕਰਕੇ ਦੋਸ਼ੀ ਬਚ ਨਿਕਲਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਆਖਿਆ ਕਿ ਅੱਜ ਵਾਲੀ ਘਟਨਾ ਨੇ ਇਕ ਵਾਰ ਫਿਰ ਸਿੱਖਾਂ ਦੇ ਨਾਲ-ਨਾਲ ਹਰ ਸੰਜੀਦਾ ਮਨੁੱਖ ਝੰਜੋੜਿਆ ਹੈ।

ਐਡਵੋਕੇਟ ਧਾਮੀ ਨੇ ਮੰਗ ਕੀਤੀ ਕਿ ਬੇਅਦਬੀਆਂ ਦੇ ਮਾਮਲੇ ਵਿਚ ਸਖ਼ਤ ਸਜ਼ਾਵਾਂ ਦਾ ਪ੍ਰਬੰਧ ਬੇਹੱਦ ਲਾਜ਼ਮੀ ਹੋਵੇ ਅਤੇ ਅਜਿਹੇ ਮਾਮਲਿਆਂ ਵਿਚ ਤੇਜ਼ੀ ਨਾਲ ਅਦਾਲਤੀ ਸੁਣਵਾਈ ਯਕੀਨੀ ਬਣੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਸੰਗਤ ਨੂੰ ਵੀ ਅਪੀਲ ਕੀਤੀ ਕਿ ਗੁਰਦੁਆਰਾ ਸਾਹਿਬਾਨ ਅੰਦਰ ਸੀਸੀਟੀਵੀ ਕੈਮਰੇ ਰਾਹੀਂ ਨਿਗਰਾਨੀ ਅਤੇ ਸੁਰੱਖਿਆ ਦੇ ਪੁਖਤਾ ਇਤਜ਼ਾਮ ਕਰਨ ਅਤੇ ਪਹਿਰੇਦਾਰੀ ਲਈ ਹਰ ਸਮੇਂ ਸੇਵਾਦਾਰ ਗੁਰਦੁਆਰਾ ਸਾਹਿਬਾਨ 'ਚ ਹਾਜ਼ਰ ਰਹਿਣ।

# ਇਟਲੀ 'ਚ ਅੰਮ੍ਰਿਤਧਾਰੀ ਸਿੱਖ 'ਤੇ ਕਿਰਪਾਨ ਪਹਿਨਣ ਕਰਕੇ ਪਰਚਾ ਦਰਜ ਕਰਨਾ ਸਿੱਖਾਂ ਦੀ ਧਾਰਮਿਕ ਅਜ਼ਾਦੀ ਦੇ ਵਿਰੁੱਧ- ਐਡਵੋਕੇਟ ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੨੧ ਅਪ੍ਰੈਲ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਇਟਲੀ ਦੇ ਮਿਲਾਨ ਸ਼ਹਿਰ ਵਿਖੇ ਇੱਕ ਅੰਮ੍ਰਿਤਧਾਰੀ ਸਿੱਖ ਸ. ਗੁਰਬਚਨ ਸਿੰਘ ਵਿਰੁੱਧ ਕਿਰਪਾਨ ਪਹਿਨਣ ਕਰਕੇ ਦਰਜ ਕੀਤੇ ਪਰਚੇ ਦੀ ਕਾਰਵਾਈ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਕਿਰਪਾਨ ਸਿੱਖਾਂ ਦੇ ਪੰਜ ਕਕਾਰਾਂ ਵਿੱਚੋਂ ਇੱਕ ਕਕਾਰ ਹੈ, ਜਿਸ ਨੂੰ ਸਿੱਖ ਰਹਿਤ ਮਰਯਾਦਾ ਅਨੁਸਾਰ ਇੱਕ ਅੰਮ੍ਰਿਤਧਾਰੀ ਸਿੱਖ ਹਮੇਸ਼ਾ ਆਪਣੇ ਸਰੀਰ ਦੇ ਅੰਗ-ਸੰਗ ਰੱਖਦਾ ਹੈ। ਉਨ੍ਹਾਂ ਕਿਹਾ ਕਿ ਅੰਮ੍ਰਿਤਧਾਰੀ ਸਿੱਖ ਦੇ ਸਰੀਰ ਤੋਂ ਕਿਰਪਾਨ ਨੂੰ ਵੱਖ ਕਰਨਾ ਸਿੱਖਾਂ ਦੀ ਧਾਰਮਿਕ ਅਜ਼ਾਦੀ ਦੇ ਵਿਰੁੱਧ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਸਿੱਖਾਂ ਨੂੰ ਉਨ੍ਹਾਂ ਦੇ ਦੇਸ਼ ਭਾਰਤ ਦਾ ਸੰਵਿਧਾਨ ਵੀ ਕਿਰਪਾਨ ਪਹਿਨਣ ਦੀ ਅਜ਼ਾਦੀ ਦਿੰਦਾ ਹੈ, ਇਸ ਕਰਕੇ ਇਟਲੀ ਦੀ ਸਰਕਾਰ ਨੂੰ ਵੀ ਸਿੱਖ ਸਰੋਕਾਰਾਂ ਨੂੰ ਸਮਝਦੇ ਹੋਏ, ਸਿੱਖਾਂ ਨੂੰ ਆਪਣੇ ਦੇਸ਼ ਅੰਦਰ ਕਿਰਪਾਨ ਪਹਿਨਣ ਦੀ ਖੁੱਲ੍ਹ ਦੇਣੀ ਚਾਹੀਦੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਅੱਜ ਸਿੱਖ ਦੁਨੀਆ ਦੇ ਕਈ ਦੇਸ਼ਾਂ ਵਿਚ ਵੱਸਦੇ ਹਨ ਜਿੱਥੇ ਉਨ੍ਹਾਂ ਨੇ ਆਪਣੇ ਮਿਹਨਤ ਅਤੇ ਇਮਾਨਦਾਰੀ ਨਾਲ ਵੱਡੀਆਂ ਪ੍ਰਾਪਤੀਆਂ ਹਾਸਲ ਕੀਤੀਆਂ ਹਨ। ਉਨ੍ਹਾਂ ਕਿਹਾ ਕਿ ਅਮਰੀਕਾ, ਕੈਨੇਡਾ ਤੇ ਬਰਤਾਨੀਆ ਵਰਗੇ ਵਿਕਸਿਤ ਦੇਸ਼ਾਂ ਵਿਚ ਵੀ ਸਿੱਖਾਂ ਨੂੰ ਕਿਰਪਾਨ ਪਹਿਨਣ ਦੀ ਖੁੱਲ੍ਹ ਹੈ। ਐਡਵੋਕੇਟ ਧਾਮੀ ਨੇ ਇਟਲੀ ਦੀ ਸਿੱਖ ਸੰਗਤ ਨੂੰ ਵੀ ਅਪੀਲ ਕੀਤੀ ਕਿ ਸ. ਗੁਰਬਚਨ ਸਿੰਘ ਦੇ ਵਿਰੁੱਧ ਦਰਜ ਕੀਤੇ ਗਏ ਕੇਸ ਦਾ ਡਟ ਕੇ ਵਿਰੋਧ ਕਰਨ ਅਤੇ ਇਸ ਦੀ ਸਮੁੱਚੀ ਜਾਣਕਾਰੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਵੀ ਪੁੱਜਦੀ ਕਰਨ।

ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਮਾਮਲੇ ਨੂੰ ਰੱਦ ਕਰਵਾਉਣ ਲਈ ਭਾਰਤ ਅੰਦਰ ਇਟਲੀ ਦੇ ਅੰਬੈਸਡਰ ਅਤੇ ਭਾਰਤ ਦੇ ਵਿਦੇਸ਼ ਮੰਤਰਾਲੇ ਨੂੰ ਵੀ ਪੱਤਰ ਲਿਖ ਕੇ ਸਖ਼ਤ ਇਤਰਾਜ਼ ਪ੍ਰਗਟ ਕਰਨ ਦੇ ਨਾਲ-ਨਾਲ ਸਿੱਖਾਂ ਦੇ ਅਧਿਕਾਰਾਂ ਅਤੇ ਕਿਰਪਾਨ ਦੀ ਮਹੱਤਤਾ ਬਾਰੇ ਜਾਣਕਾਰੀ ਭੇਜੀ ਜਾਵੇਗੀ। ਉਨ੍ਹਾਂ ਭਾਰਤ ਦੇ ਵਿਦੇਸ਼ ਮੰਤਰੀ ਡਾ. ਐੱਸ ਜੈਸ਼ੰਕਰ ਨੂੰ ਵੀ ਅਪੀਲ ਕੀਤੀ ਕਿ ਸ. ਗੁਰਬਚਨ ਸਿੰਘ ਦੇ ਮਾਮਲੇ ਵਿਚ ਇਟਲੀ ਦੀ ਸਰਕਾਰ ਨਾਲ ਗੱਲਬਾਤ ਕਰ ਕੇ ਉਨ੍ਹਾਂ ਵਿਰੁੱਧ ਦਰਜ ਕੀਤਾ ਗਿਆ

ਮਈ 2024 ਦੇ ਅੰਕ ਵਿਚ ਸਾਲਾਨਾ ਫ਼ੀਸ 15000 ਨੂੰ 5000 ਰੁਪਏ ਪੜ੍ਹਿਆ ਜਾਵੇ।

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

June 2024

Dharam Parchar Committee, Shiromani Gurdwara Parbandhak Committee, Sri Amritsar Sahib

**ਜੂਨ ੧੯੮੪ ਈ. ਦੇ ਘੱਲੂਘਾਰੇ ਸਮੇਂ ਨੁਕਸਾਨੀ ਹੋਈ**
**ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦਾ ਦ੍ਰਿਸ਼**



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-6-2024